ੴ ਵਾਹਿਗੁਰੂ ਜੀ ਕੀ ਫ਼ਤਹ।

ਸੰਸਕ੍ਰਿਤ ਕਾਵਿ ਵਿਚ

# ਸਿੱਖ ਗੁਰੂ ਸਾਹਿਬਾਨ ਦੀ ਮਹਿਮਾ

ਲੇਖਕ

ਡਾ. ਮਹੇਸ਼ ਚੰਦਰ ਸ਼ਰਮਾ ਗੌਤਮ

ਅਨੁਵਾਦਕ

ਸ. ਰੂਪਇੰਦਰ ਸਿੰਘ

ਵਿਸ਼ੇਸ਼ ਸਹਿਯੋਗੀ

ਅਕਾਡਮੀ ਆਫ ਸਿੱਖ ਰਿਲੀਜਨ ਐਂਡ ਕਲਚਰ ਪਟਿਆਲਾ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।

ਬਿਲੂ ਮਾਊਂਟ ਗੁਰਦੁਆਰਾ, ਰੀਡਿੰਗ (ਅਮਰੀਕਾ)
(ਸ. ਜਸ਼ਿੰਦਰ ਸਿੰਘ ਸਿੱਧੂ ਰਾਹੀਂ)

1998

ਗੁਰੂ ਨਾਨਕ ਦੇਵ ਮਿਸ਼ਨ ਟ੍ਰੈਕਟ ਨੰ: 475

ਗੁਰੂ ਨਾਨਕ ਦੇਵ ਮਿਸ਼ਨ, ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ

1 ਢਿੱਲੋਂ ਮਾਰਗ, ਭੁਪਿੰਦਰ ਨਗਰ, ਪਟਿਆਲਾ।

ਭੇਟਾ : 6.00

# ਸੰਸਕ੍ਰਿਤ ਕਾਵਿ ਵਿਚ ਸਿੱਖ ਗੁਰੂ ਸਾਹਿਬਾਨ ਦੀ ਮਹਿਮਾ

ਰਿਸ਼ੀਆਂ, ਮਹਾਂਪੁਰਖਾਂ, ਗੁਰੂਆਂ ਅਤੇ ਪੀਰਾਂ ਦੀ ਇਹ ਪਵਿੱਤਰ ਧਰਤੀ ਪੰਜਾਬ ਜਿਥੇ ਅੰਨ ਅਤੇ ਧਨ ਉਤਪਾਦਨ ਦੇ ਖੇਤਰ ਵਿਚ ਸਿਰਮੌਰ ਹੈ ਉਥੇ ਸਾਹਿਤ ਸਿਰਜਣ ਦੀ ਦ੍ਰਿਸ਼ਟੀ ਤੋਂ ਵੀ ਬੇਹੱਦ ਉਪਜਾਊ ਰਹੀ ਹੈ।

ਵੈਦਿਕ ਮੰਤਰਾਂ ਦੇ ਦ੍ਰਸ਼ਟਾ ਰਿਸ਼ੀ ਆਰੀਆ ਸਨ। ਭਾਵੇਂ ਆਰੀਆਂ ਦੇ ਮੂਲ ਸਥਾਨ ਵਿਸ਼ੇ ਵਿਚ ਨਿਸ਼ਚਿਤ ਸਿੱਟੇ ਤੇ ਪਹੁੰਚਣਾ ਔਖਾ ਹੈ ਫਿਰ ਵੀ ਵੈਦਿਕ ਸਾਹਿਤ ਵਿਚ ਉਨ੍ਹਾਂ ਸਥਾਨਾਂ ਬਾਰੇ ਸੰਕੇਤ ਮਿਲਦੇ ਹਨ ਜਿਹੜੇ ਪ੍ਰਾਰੰਭਿਕ ਕਾਲ ਵਿਚ ਆਰੀਆ ਦੀ ਕਰਮ ਭੂਮੀ ਰਹੇ। ਰਿੱਗਵੇਦ ਦੀਆਂ ਮੁੱਢਲੀਆਂ ਰਿਚਾਵਾਂ ਵਿਚ ਕਾਫ਼ੀ ਭੂਗੋਲਿਕ ਸੰਕੇਤ ਮਿਲਦੇ ਹਨ। ਇਨ੍ਹਾਂ ਸੰਕੇਤਾਂ ਤੋਂ ਇਹ ਅੰਦਾਜ਼ਾ ਲਾਉਣਾ ਠੀਕ ਹੈ ਕਿ ਜਿਨ੍ਹਾਂ ਭੂਗੋਲਿਕ ਨਾਵਾਂ ਦਾ ਉਲੇਖ ਇਨ੍ਹਾਂ ਰਿਚਾਵਾਂ ਵਿਚ ਅਨੇਕਾਂ ਵਾਰ ਹੋਇਆ ਹੈ ਉਹ ਖੇਤਰ ਇਨ੍ਹਾਂ ਰਿਚਾਵਾਂ ਦੇ ਦ੍ਰਸ਼ਟਾ ਰਿਸ਼ੀਆਂ ਦੇ ਜਾਣੇ ਪਛਾਣੇ ਸਨ ਤੇ ਉਥੇ ਰਹਿ ਕੇ ਹੀ ਇਨ੍ਹਾਂ ਰਿਸ਼ੀਆਂ ਨੇ ਕਾਫ਼ੀ ਲੰਬੇ ਅਰਸੇ ਵਿਚ ਵੇਦਾਂ ਦੀ ਰਚਨਾ ਦਾ ਕਾਰਜ ਪੂਰਾ ਕੀਤਾ।

ਵੇਦਾਂ ਦਾ ਵਚਨਾ - ਸਥਲ ਹੋਣ ਦਾ ਮਾਣ ਹਾਸਲ ਕਰਨ ਵਾਲੇ ਪੰਜਾਬ ਦੀ ਇਹ ਪਾਵਨ ਧਰਤੀ ਸ੍ਰੀ ਗੁਰੂ ਨਾਨਕ ਦੇਣ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਦਸ ਗੁਰੂ ਸਾਹਿਬਾਨ ਦੀ ਕਰਮ ਭੂਮੀ ਰਹੀ ਹੈ। ਵਿਸ਼ਵ ਦੀ ਸਭ ਤੋਂ ਪੁਰਾਣੀ ਸਾਹਿਤਕ ਕ੍ਰਿਤ ਰਿੱਗਵੇਦ ਦੇ ਸਮੇਂ ਤੋਂ ਪਰਚੱਲਤ ਸੰਸਕ੍ਰਿਤ ਭਾਸ਼ਾ ਵਿਚ ਰਚੇ ਕਾਵਿ ਵਿਚ ਪੰਜਾਬ ਦੇ ਗੌਰਵ ਨੂੰ ਵਧਾਉਣ ਵਾਲੇ ਸਾਡੇ ਗੁਰੂ ਸਾਹਿਬਾਨ ਦੀ ਮਹਿਮਾ ਦਾ ਬਹੁਤ ਹੀ ਸ਼ਾਨਦਾਰ ਵਰਨਣ ਹੋਇਆ ਹੈ। ਸੰਸਕ੍ਰਿਤ ਭਾਸ਼ਾ ਵਿਚ ਗੁਰੂ ਸਾਹਿਬਾਨ ਦਾ ਜੀਵਨ ਚਰਿੱਤ੍ਰ; ਉਨ੍ਹਾਂ ਦੀ ਮਹਿਮਾ ਅਤੇ ਉਨ੍ਹਾਂ ਦੇ ਸਿੱਧਾਂਤਾਂ ਨੂੰ ਪਰਗਟ ਕਰਨ ਵਾਲੇ ਮਹਾਂ ਕਾਵਿ, ਖੰਡ ਕਾਵਿ, ਸ਼ਤਕ ਕਾਵਿ ਅਤੇ ਅਨੇਕਾਂ ਪ੍ਰਕੀਰਣ ਰਚਨਾਵਾਂ ਦੀ ਹੋਂਦ ਸੰਸਕ੍ਰਿਤ ਭਾਸ਼ਾ ਦੇ ਕਵੀਆਂ ਦੇ ਦਿਲ ਵਿਚ ਇਨ੍ਹਾਂ ਗੁਰੂਆਂ ਅਤੇ ਇਨ੍ਹਾਂ ਦੇ ਸਿੱਧਾਂਤਾਂ ਪ੍ਰਤੀ ਵਿਦਮਾਨ ਸ਼ਰਧਾਭਾਵ ਦੀ ਡੂੰਘਾਈ ਦਾ ਪ੍ਰਤੀਕ ਹੈ।

## ਕਵੀ ਜੈ ਦੇਵ :

ਗੁਰੂ ਸਾਹਿਬਾਨ ਦੁਆਰਾ ਪ੍ਰਗਟਾਏ ਸਿੱਧਾਂਤਾਂ ਅਤੇ ਸੰਸਕ੍ਰਿਤ ਭਾਸ਼ਾ ਦੇ ਕਵੀਆਂ ਅਤੇ ਵਿਦਵਾਨਾਂ ਦੁਆਰਾ ਦਰਸਾਏ ਸਿੱਧਾਂਤਾਂ ਵਿਚ ਬਹੁਤ ਹੀ ਡੂੰਘਾ ਅਤੇ ਅਟੁੱਟ ਸਬੰਧ ਹੈ। ਸੰਸਕ੍ਰਿਤ ਦਾ ਗੀਤ - ਕਾਵਿ ਗੀਤਗੋਵਿੰਦਮ੍ (गीतगोविन्दम्) ਬਾਰਾਂ ਸਰਗਾਂ ਵਿਚ ਰਚੀ ਅਮਰ ਕਾਵਿ-ਕ੍ਰਿਤ ਹੈ। ਇਸ ਕ੍ਰਿਤ ਦੇ ਰਚਨਾਕਾਰ ਕਵੀ ਜੈ ਦੇਵ ਹਨ ਜਿਨ੍ਹਾਂ ਦਾ ਜੀਵਨ ਕਾਲ ਤੇਰ੍ਹਵੀਂ ਸਦੀ ਦੇ ਨੇੜੇ ਤੇੜੇ ਹੈ। ਇਹ ਇਕ ਬਹੁਤ ਹੀ ਮਹੱਤਵਪੂਰਨ ਗੱਲ ਹੈ ਕਿ

ਕਵੀ ਜੈ ਦੇਵ ਦੇ ਸਲੋਕਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਕੀਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 526 ਉਤੇ ਰਾਗ ਗੂਜਰੀ ਵਿਚ ਅਤੇ ਪੰਨਾ 1106 ਉਤੇ ਰਾਗ ਮਾਰੂ ਵਿਚ ਕਵੀ ਜੈ ਦੇਵ ਦੁਆਰਾ ਜਨ-ਸਾਧਾਰਣ ਦੀ ਬੋਲੀ ਵਿਚ ਰਚੇ ਸ਼ਬਦ ਸੁਸ਼ੋਭਿਤ ਹਨ।

## ਵਾਹਿਗੁਰੂ ਸਤੋਤ੍ਰ

ਭਾਈ ਗੁਰਦਾਸ ਜੀ ਚੌਥੇ, ਪੰਜਵੇਂ ਅਤੇ ਛੇਵੇਂ ਗੁਰੂ ਸਾਹਿਬਾਨ ਦੇ ਸਮਕਾਲੀ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਪ੍ਰਤਿ ਇਨ੍ਹਾਂ ਦੇ ਹੱਥੀਂ ਲਿਖੀ ਹੋਈ ਹੈ। ਕਵੀ ਸੰਤੋਖ ਸਿੰਘ ਨੇ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਭਾਈ ਗੁਰਦਾਸ ਜੀ ਦੇ ਛੇ ਸੰਸਕ੍ਰਿਤ ਸਲੋਕ ਦਿੱਤੇ ਹਨ। ਕਵੀ ਸੰਤੋਖ ਸਿੰਘ ਦਾ ਸਮਾਂ ਵਿ. ਸੰ. 1845 ਤੋਂ 1900 ਅਰਥਾਤ 1788 ਤੋਂ 1843 ਈਸਵੀ ਹੈ। ਇਹ ਅੰਮ੍ਰਿਤਸਰ ਦੇ ਰਹਿਣ ਵਾਲੇ ਸਨ। ਇਹ ਗੱਲ ਵਰਨਣਯੋਗ ਹੈ ਕਿ ਇਨ੍ਹਾਂ ਨੇ ਅਮਰਕੋਸ਼, ਆਤਮ ਪੁਰਾਣ ਅਤੇ ਬਾਲਮੀਕੀ ਰਮਾਇਣ ਵਰਗੇ ਮਹੱਤਵਪੂਰਨ ਸੰਸਕ੍ਰਿਤ ਗ੍ਰੰਥਾਂ ਦਾ ਪੰਜਾਬੀ ਵਿਚ ਅਨੁਵਾਦ ਕੀਤਾ ਹੈ। ਗੁਰੂ ਨਾਨਕ ਪ੍ਰਕਾਸ਼ ਅਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਇਨ੍ਹਾਂ ਦੀਆਂ ਮਹੱਤਵਪੂਰਨ ਰਚਨਾਵਾਂ ਹਨ। ਕਵੀ ਸੰਤੋਖ ਸਿੰਘ ਨੇ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਭਾਈ ਗੁਰਦਾਸ ਜੀ ਦੇ ਸੰਸਕ੍ਰਿਤ ਸਲੋਕਾਂ ਦਾ ਹਵਾਲਾ ਦਿੰਦੇ ਹੋਏ ਲਿਖਿਆ ਹੈ ਕਿ ਪੰਡਤਾਂ ਨੇ ਪ੍ਰਸ਼ਨ ਕੀਤਾ ਕਿ ਗੁਰੂ ਜੀ ਨੇ ਪਰਮੇਸ਼ਵਰ ਦੇ ਪੁਰਾਣੇ ਨਾਂ ਛੱਡ ਕੇ ਵਾਹਿਗੁਰੂ ਨਾਂ ਕਿਉਂ ਦਿੱਤਾ? ਅਜਿਹਾ ਪੁਛਣ ਤੇ ਭਾਈ ਗੁਰਦਾਸ ਜੀ ਨੇ ਸੰਸਕ੍ਰਿਤ ਦੇ ਛੇ ਸਲੋਕਾਂ ਵਿਚ ਵਾਹਿਗੁਰੂ ਸ਼ਬਦ ਦੇ ਮਹੱਤਵ ਤੇ ਰੋਸ਼ਨੀ ਪਾਈ। ਗੁਰਮੁਖੀ ਦੇ ਲੇਖਕਾਂ ਦੁਆਰਾ ਅੱਗੇ ਤੋਂ ਅੱਗੇ ਪ੍ਰਤਿਲਿਪੀ ਬਣਾਉਂਦੇ ਰਹਿਣ ਕਾਰਨ ਇਨ੍ਹਾਂ ਸਲੋਕਾਂ ਦਾ ਮੂਲ ਸ਼ੁਧ ਰੂਪ ਉਪਲਬਧ ਨਹੀਂ ਹੈ। ਇਨ੍ਹਾਂ ਛੇ ਸਲੋਕਾਂ ਵਿਚ ਇਕ, ਪ੍ਰਥਮ ਸਲੋਕ ਇਥੇ ਪੇਸ਼ ਹੈ:

विश्वेशं विश्वमित्युक्तं सम्पुटे विश्वभूषणम् ।
विश्वबोधं स्वयं ब्रह्म तं प्रणवादिं नमाम्यहम् ॥

ਅਰਥਾਤ ਜੋ ਸਾਰੇ ਸੰਸਾਰ ਦਾ ਸੁਆਮੀ ਹੈ, ਜਿਸ ਨੂੰ ਸੰਸਾਰ ਕਿਹਾ ਜਾਂਦਾ ਹੈ ਅਰਥਾਤ ਸੰਸਾਰ ਜਿਸਦਾ ਰੂਪ ਹੈ, ਇਸ ਬ੍ਰਹਿਮੰਡ ਵਿਚ ਜੋ ਸੰਸਾਰ ਨੂੰ ਵਿਭੂਸ਼ਿਤ ਕਰ ਰਿਹਾ ਹੈ ਜੋ ਪੂਰਨ ਗਿਆਨ ਸਰੂਪ ਹੈ ਜੋ ਆਪ ਹੀ ਬ੍ਰਹਮ ਹੈ, ਪ੍ਰਣਵ ਆਦਿ ਜਿਸਦੇ ਨਾਂ ਹਨ, ਐਸੇ ਈਸ਼ਵਰ ਨੂੰ ਮੈਂ ਨਮਸਕਾਰ ਕਰਦਾ ਹਾਂ।

ਅਗਲੇ ਚਾਰ ਸਲੋਕਾਂ ਵਿਚ ਕ੍ਰਮਵਾਰ ਵ, ਹ, ਗ ਅਤੇ ਰ ਦੀ ਮਹਿਮਾ ਦਾ ਵਰਨਣ ਕਰਕੇ ਅਖ਼ੀਰਲੇ ਸਲੋਕ ਵਿਚ ਵਾਹਿਗੁਰੂ ਮੰਤਰ ਦੇ ਜਾਪ ਨਾਲ ਪ੍ਰਾਪਤ ਹੋਣ ਵਾਲੇ ਸ੍ਰੇਸ਼ਟ ਫਲ ਦਾ ਵਰਨਣ ਹੈ।

## ਨਾਨਕਚੰਦਰੋਦਯ ਮਹਾਂਕਾਵਿ

ਨਾਨਕਚੰਦਰੋਦਯ ਇਕ ਬਹੁਤ ਹੀ ਸੁੰਦਰ ਮਹਾਂਕਾਵਿ ਹੈ। ਵਿਸ਼ਵੇਸ਼ਵਰਾਨੰਦ

ਵਿਸ਼ਵ ਬੰਧੂ ਭਾਰਤ ਭਾਰਤੀ ਅਨੁਸ਼ੀਲਨ ਸੰਸਥਾਨ, ਪੰਜਾਬ ਵਿਸ਼ਵ ਵਿਦਿਆਲਾ ਹੁਸ਼ਿਆਰਪੁਰ ਵਿਚ ਪ੍ਰਾਧਿਆਪਕ ਡਾ. ਗਿਰੀਸ਼ ਓਝਾ ਨੇ ਇਸ ਮਹਾਂਕਾਵਿ ਉਤੇ ਵਿਸਤਾਰ ਪੂਰਵਕ ਖੋਜ ਕਾਰਜ ਕੀਤਾ ਹੈ। ਬਿਕ੍ਰਮੀ ਸੰਮਤ 1939 (1882 A. D.) ਵਿਚ ਸ੍ਰੀ ਵਣਖੰਡੀ ਦੇ ਸ਼ਿਸ਼ ਸ੍ਰੀ ਹਰੀ ਪ੍ਰਸ਼ਾਦ ਨੇ ਨਾਨਕਚੰਦਰੋਦਯ ਮਹਾਂਕਾਵਿ ਨੂੰ ਬ੍ਰਹਮਾਨੰਦ ਉਦਾਸੀਨ ਦੁਆਰਾ ਰਚਿਤ ਗੂੜ੍ਹਾਰਥ ਪ੍ਰਕਾਸ਼ਿਕਾ ਟੀਕਾ ਸਹਿਤ, ਜਗਦੀਸ਼ਵਰ ਪ੍ਰਿੰਟਿੰਗ ਪ੍ਰੈਸ, ਬੰਬਈ ਤੋਂ ਪ੍ਰਕਾਸ਼ਿਤ ਕਰਵਾਇਆ ਸੀ। ਇਸ ਪੁਸਤਕ ਦੀ ਇਕ ਪ੍ਰਤਿ ਬੜੀ ਖਸਤਾ ਹਾਲਤ ਵਿਚ ਵਿਸ਼ਵੇਸ਼ਵਰਾਨੰਦ ਇੰਸਟੀਚਿਊਟ ਲਾਇਬ੍ਰੇਰੀ ਹੁਸ਼ਿਆਰਪੁਰ ਵਿਚ ਸੁਰੱਖਿਅਤ ਹੈ। ਸੰਨ 1977 ਵਿਚ ਬਨਾਰਸ ਸੰਸਕ੍ਰਿਤ ਵਿਸ਼ਵਵਿਦਿਆਲਾ ਨੇ ਇੱਕੀ ਸਰਗਾਂ ਵਿਚ ਨਿਬੱਧ ਨਾਨਕਚੰਦਰੋਦਯ ਮਹਾਂਕਾਵਿ ਨੂੰ ਪ੍ਰਕਾਸ਼ਿਤ ਕੀਤਾ। ਇਸ ਮਹਾਂਕਾਵਿ ਦੇ ਰਚਨਾਕਾਰ ਸ੍ਰੀ ਦੇਵ ਰਾਜ ਹਨ। ਇਸ ਮਹਾਂਕਾਵਿ ਦੇ ਕਰਤਾ ਦੇ ਵਿਸ਼ੇ ਵਿਚ ਡਾ. ਗਿਰੀਸ਼ ਓਝਾ ਲਿਖਦੇ ਹਨ:

> Thus according to available sources it is proved that the composer of the present work is undoubtedly poet Devaraja who was a contemporary of Guru Govind Singh. He was an erudite scholar of Udasina Sect and produced this literary work in the 17th Century A. D.[1]

ਇਸ ਤੋਂ ਇਹ ਗੱਲ ਸਿੱਧ ਹੁੰਦੀ ਹੈ ਕਿ ਮਹਾਂਕਾਵਿ ਦੇ ਰਚਨਾਕਾਰ ਸ੍ਰੀ ਦੇਵਰਾਜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਸਨ ਜਿਨ੍ਹਾਂ ਨੇ ਸਤਾਰਵੀਂ ਸਦੀ ਵਿਚ ਇਸ ਮਹਾਂਕਾਵਿ ਦੀ ਰਚਨਾ ਕੀਤੀ।

ਮਹਾਂਕਾਵਿ ਦੇ ਆਰੰਭ ਵਿਚ ਕਵੀ ਸ੍ਰੀ ਦੇਵਰਾਜ ਨੇ ਇਸ ਰਚਨਾ ਦੇ ਵਿਸ਼ਾ ਵਸਤੂ ਦੇ ਆਧਾਰ ਵੱਲ ਇਸ਼ਾਰਾ ਕਰਦੇ ਹੋਏ ਲਿਖਿਆ ਹੈ:

> बालाख्येन पुराङ्गदं प्रति कथा प्रोक्ता निज प्राकृत
> वाण्या नानकसंज्ञितात्मविशदज्ञानाम्बुधे: श्री गुरो:
> गङ्गाराम मुदाद्य सैव भवता गीर्वाणवाणीवृता
> श्राव्या मे कृपयेत्युवाच नृपति: श्री भागमल्लाभिध: ।।[2]

ਅਰਥਾਤ ਇਸ ਮਹਾਂਕਾਵਿ ਦੀ ਕਥਾ ਸਮੱਗਰੀ ਦਾ ਆਧਾਰ ਬਾਲਾ ਸਿੰਧੂ (ਭਾਈ ਬਾਲਾ

---

1. Girish Ojha, "Nanak Candrodaya of Devaraja : A Literary Study", Vishveshvaranand Indological Journal, Vol. XXIII, June-Dec. 1985, P. 193.
2. नानकचन्द्रोदय, 1. 2.

ਸੰਧੂ) ਦੁਆਰਾ ਪ੍ਰਾਕ੍ਰਿਤ ਵਿਚ ਵਰਣਿਤ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਚਰਿਤ੍ਰ ਰਿਹਾ ਹੈ। ਸ੍ਰੀ ਗੰਗਾ ਰਾਮ ਨੂੰ ਇਹ ਗਿਆਨ ਪਾਰੰਪਰਿਕ ਰੂਪ ਵਿਚ ਆਪਣੇ ਗੁਰੂ ਤੋਂ ਪ੍ਰਾਪਤ ਹੋਇਆ ਸੀ। ਰਾਜਾ ਭਾਗ ਮੱਲ ਨੇ ਸ੍ਰੀ ਗੰਗਾ ਰਾਮ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ-ਚਰਿੱਤ੍ਰ ਦਾ ਵਰਨਣ ਕਰਨ ਲਈ ਪ੍ਰਾਰਥਨਾ ਕੀਤੀ ਸੀ। ਇਸ ਮਹਾਂਕਾਵਿ ਦੇ ਭੂਮਿਕਾ ਭਾਗ ਤੋਂ ਇਹ ਗੱਲ ਵੀ ਸਪਸ਼ਟ ਹੁੰਦੀ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਸ੍ਰੀ ਦਵਾਰਕਾ ਦਾਸ ਉਦਾਸੀਨ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਦਾ ਵਰਨਣ ਕਰਨ ਵਾਲੀ ਕਥਾ ਸਮੱਗਰੀ ਨੂੰ ਸ੍ਰੀ ਗੰਗਾ ਰਾਮ ਅਤੇ ਸ੍ਰੀ ਦੇਵ ਰਾਜ ਨੂੰ ਦਿੱਤਾ। ਰਾਜਾ ਭਾਗ ਮੱਲ ਦੀ ਬੇਨਤੀ ਉਤੇ ਸ੍ਰੀ ਗੰਗਾ ਰਾਮ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਿੱਤ੍ਰ ਦਾ 19 ਸਰਗਾਂ ਵਿਚ ਵਰਨਣ ਕੀਤਾ। ਸ੍ਰੀ ਦੇਵ ਰਾਜ ਨੇ ਬਾਕੀ ਦੇ ਗੁਰੂ ਸਾਹਿਬਾਨ ਦੇ ਚਰਿੱਤਰ ਦਾ ਵੀਹਵੇਂ ਅਤੇ ਇੱਕੀਵੇਂ ਸਰਗ ਵਿਚ ਵਰਨਣ ਕੀਤਾ। ਬਾਅਦ ਵਿਚ ਕਵੀ ਸ੍ਰੀ ਦੇਵ ਰਾਜ ਨੇ ਸਾਰੇ ਗੁਰੂ ਸਾਹਿਬਾਨ ਦੇ ਜੀਵਨ ਚਰਿੱਤ੍ਰ ਦਾ ਵਰਨਣ "ਨਾਨਕਚੰਦਰੋਦਯ" ਮਹਾਂਕਾਵਿ ਦੇ ਰੂਪ ਵਿਚ ਕੀਤਾ। ਸ੍ਰੀ ਦੇਵ ਰਾਜ ਦੇ ਸਰੀਰ ਤਿਆਗਣ ਉਪਰੰਤ ਉਨ੍ਹਾਂ ਦੇ ਭਤੀਜੇ ਨੇ ਇਸ ਮਹਾਂਕਾਵਿ ਵਿਚ ਸੁਧਾਰ ਕਰਨ ਦੇ ਅਨੇਕਾਂ ਉਪਰਾਲੇ ਕੀਤੇ। ਇੱਕੀਵੇਂ ਸਰਗ ਦੇ ਅੰਤ ਵਿਚ ਅਜਿਹਾ ਵਰਨਣ ਹੈ ਕਿ ਕਵੀ ਸ੍ਰੀ ਦੇਵ ਰਾਜ ਬਨਾਰਸ ਦੇ ਰਹਿਣ ਵਾਲੇ ਸਨ ਤੇ ਉਨ੍ਹਾਂ ਦੇ ਪਿਤਾ ਪੰਡਿਤ ਰਘੂਪਤੀ ਸ਼ਰਮਾ ਸਾਂਡਿਲਯ ਗੋਤ ਦੇ ਸਨ। ਉਨ੍ਹਾਂ ਨਾਲ ਸਬੰਧਤ ਸਥਾਨ ਬਾਰੇ ਸੰਸਕ੍ਰਿਤ ਦੇ ਮਹਾਂ ਵਿਦਵਾਨ ਡਾ. ਸ਼ਿਆਮ ਦੇਵ ਪਰਾਸ਼ਰ ਦਾ ਕਥਨ ਹੈ :

> ਭਾਵੇਂ ਮਹਾਂਕਵੀ ਦੇਵ ਰਾਜ ਦਾ ਸਬੰਧ ਕਾਸ਼ੀ ਨਾਲ ਮੰਨਿਆ ਜਾਂਦਾ ਹੈ ਤਾਂ ਵੀ ਪ੍ਰਸੰਗ ਵਰਨਣਾਂ ਤੋਂ ਅਜਿਹਾ ਪ੍ਰਤੀਤ ਹੁੰਦਾ ਹੈ ਕਿ ਇਹ ਪੰਜਾਬ ਦਾ ਹੀ ਵਾਸੀ ਸੀ। ਕਾਸ਼ੀ ਵਿਚ ਨਿਵਾਸ ਕਰਨ ਦਾ ਕਾਰਨ ਇਹ ਸੀ ਕਿ ਸਾਰੇ ਉਦਾਸੀ ਤੇ ਨਿਰਮਲ ਸੰਪਰਦਾਵਾਂ ਦੇ ਅਨੁਆਈ ਵਿਦਿਆ ਅਧਿਐਨ ਲਈ ਜ਼ਰੂਰੀ ਤੌਰ ਤੇ ਉਥੇ ਜਾਇਆ ਕਰਦੇ ਸਨ।[1]

ਡਾ. ਪਰਾਸ਼ਰ ਦੇ ਇਸ ਕਥਨ ਤੋਂ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਪੰਜਾਬ ਦੀ ਇਸ ਧਰਤੀ ਨੂੰ ਇਹ ਗੌਰਵ ਪ੍ਰਾਪਤ ਹੈ ਕਿ ਨਾਨਕਚੰਦਰੋਦਯ ਮਹਾਂਕਾਵਿ ਦੇ ਰਚਨਾਹਾਰ ਮਹਾਂਕਵੀ ਸ੍ਰੀ ਦੇਵ ਰਾਜ ਇਥੋਂ ਦੇ ਨਿਵਾਸੀ ਸਨ।

ਨਾਨਕਚੰਦਰੋਦਯ ਮਹਾਂਕਾਵਿ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਦੇ ਸਬੰਧ ਵਿਚ ਲਿਖਿਆ ਹੈ :

> कृशानुभे कार्तिक-पौर्णमास्यां सुरेज्यवारे परिघे च योगे ।
> सिंहे विलग्ने करणे बवाख्ये जात: सुतो वेदि कुलप्रदीप: ॥[2]

---

1. ਪੰਜਾਬ ਮੇਂ ਸੰਸਕ੍ਰਿਤ ਕਾਵਿ ਪਰੰਪਰਾ (ਭਾਸ਼ਾ ਵਿਭਾਗ ਪੰਜਾਬ ਦੁਆਰਾ ਆਯੋਜਿਤ ਸੰਸਕ੍ਰਿਤ ਸਾਹਿਤ ਗੋਸ਼ਟੀ ਦੇ ਮੌਕੇ ਪੜ੍ਹਿਆ ਗਿਆ ਖੋਜ-ਪੱਤਰ, ਪ੍ਰਕਾਸ਼ਨ ਵਰ੍ਹਾ ਨਹੀਂ ਦਿਤਾ), 15-16
2. नानकचन्द्रोदय, 2.62

ਅਰਥਾਤ ਕਾਰਤਿਕ ਪੂਰਨਿਮਾ, ਬ੍ਰਿਹਸਪਤਿਵਾਰ ਨੂੰ ਕ੍ਰਿਤਿਕਾ ਨਛੱਤਰ, ਪਰਿਘ ਯੋਗ ਵਵਕਰਣ ਅਤੇ ਸਿੰਘ ਲਗਨ ਵਿਚ ਬੇਦੀ ਵੰਸ ਦੇ ਦੀਪਕ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਹੋਇਆ। ਡਾ. ਗਿਰੀਸ਼ ਓਝਾ ਲਿਖਦੇ ਹਨ :

> Though the poet Devaraja has derived his plot from the biography of Bala Sindhu yet by his mature expression, powerful language and unparalleled style, he has set a new trend in the poetry. Through his wonderful descriptions, the old events seem to be new ones. The change in their order, the establishment of their mutual relations and placing and combining of episodes in proper places have been executed deftly.[1]

ਇਸ ਕਥਨ ਤੋਂ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਕਵੀ ਦੇਵ ਰਾਜ ਨੇ ਇਸ ਮਹਾਂ-ਕਾਵਿ ਦੇ ਕਥਾਨਕ ਦੀ ਪ੍ਰੇਰਨਾ ਬਾਲਾ ਸਿੰਧੂ ਦੁਆਰਾ ਲਿਖੀ ਗਈ ਜੀਵਨੀ ਤੋਂ ਲਈ ਪ੍ਰੰਤੂ ਆਪਣੀ ਕਾਵਿ ਕੁਸ਼ਲਤਾ ਅਤੇ ਅਦੁੱਤੀ ਸ਼ੈਲੀ ਨਾਲ ਇਸਨੂੰ ਇਕ ਬਹੁਤ ਹੀ ਖੂਬਸੂਰਤ ਰੂਪ ਦੇ ਦਿੱਤਾ।

ਕਵੀ ਸ੍ਰੀ ਦੇਵ ਰਾਜ ਦੀ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਤੀ ਸ਼ਰਧਾ ਅਤਿਅੰਤ ਡੂੰਘੀ ਹੈ। ਕਵੀ ਨੂੰ ਅਜਿਹਾ ਪ੍ਰਤੀਤ ਹੁੰਦਾ ਹੈ ਕਿ ਕੁਦਰਤ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੂਜਾ ਵਿਚ ਲੱਗੀ ਹੋਈ ਹੈ :

> मर्यादामविलङ्घयन् प्रभुरपि प्राचीं गभीराशयः
> सिन्धुस्तुङ्गतरङ्गमुक्तविलसन्मुक्तागणस्तत्क्षणम् ।
> दृष्टो नानकपूजनाय नियतं पुष्पांजलिं प्राक्षिपन्
> न क्षुद्रा हि महान्त एव महतां माहात्म्यविज्ञाः किल ।।[2]

ਗੰਭੀਰ ਸਮੁੰਦਰ ਸ਼ਕਤੀ ਸੰਪੰਨ ਹੁੰਦੇ ਹੋਏ ਵੀ ਆਪਣੀ ਮਰਿਆਦਾ ਦਾ ਉਲੰਘਣ ਨਾ ਕਰਦੇ ਹੋਏ ਉਚੀਆਂ ਤਰੰਗਾਂ ਦੁਆਰਾ ਮੋਤੀ ਛੱਡ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੂਜਾ ਲਈ ਪੁਸ਼ਪਾਂਜਲੀ ਸਮਰਪਿਤ ਕਰਦੇ ਹੋਏ ਵੇਖਿਆ ਗਿਆ। ਅਰਥਾਂਤਰਨਯਾਸ ਦੁਆਰਾ ਕਵੀ ਸ੍ਰੀ ਦੇਵ ਰਾਜ ਜੀ ਕਹਿੰਦੇ ਹਨ ਕਿ ਮਹਾਨ ਲੋਕਾਂ ਦੇ ਵਡੱਤਣ ਨੂੰ ਤੁੱਛ-ਬੁੱਧੀ ਵਾਲੇ ਮਾਮੂਲੀ ਲੋਕ ਨਹੀਂ ਸਮਝ ਸਕਦੇ, ਮਹਾਨ ਲੋਕ ਹੀ ਸਮਝ ਸਕਦੇ ਹਨ।

ਕਵੀ ਸ੍ਰੀ ਦੇਵ ਰਾਜ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਨੂੰ ਦਿਵ-ਅਵਤਾਰ ਦੇ

---

1. Girish Ojha, "Nanak Candrodaya of Devaraja : A Literary Study," Vishveshvaranand Indological, Vol. XXIII, June-Dec. 1985, P. 194.
2. नानकचन्द्रोदय, 9.2

ਰੂਪ ਵਿਚ ਪੇਸ਼ ਕਰਦੇ ਹੋਏ ਲਿਖਦੇ ਹਨ :

कलिमलिनमतीनां शोधयन् मानसानि
स्वयमुदयमुपेतः शास्त्रयोनिः स्वयम्भूः ।
अकिरदविषमां यो ज्ञानवैराग्यधारां
स जयति करुणाब्धिर्नानको योगिवर्यः ॥[1]

ਅਰਥਾਤ ਕਲਯੁਗ ਦੇ ਕਾਰਨ ਮਲੀਨ ਬੁੱਧੀ ਲੋਕਾਂ ਦੇ ਮਨਾਂ ਨੂੰ ਸ਼ੁੱਧ ਕਰਦੇ ਹੋਏ ਸ਼ਾਸਤ੍ਰਯੋਨੀ, ਸ੍ਵਯੰਭੂ ਆਪ ਉਦੇ ਹੋਏ ਹਨ। ਜਿਸਨੇ ਗਿਆਨ ਅਤੇ ਵੈਰਾਗ ਦੀ ਧਾਰਾ ਨੂੰ ਨਿਰੰਤਰ ਪ੍ਰਵਾਹਿਤ ਕੀਤਾ, ਅਜਿਹੇ ਸ੍ਰੇਸ਼ਟ ਯੋਗੀ, ਦਿਆ ਦੇ ਸਾਗਰ, ਨਾਨਕ ਦੇਵ ਜੀ ਦੀ ਜੈ ਹੋਵੇ।

ਉਪਰੋਕਤ ਸਲੋਕ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸ਼ਾਸਤਰਯੋਨੀ ਕਿਹਾ ਗਿਆਹੈ। ਬ੍ਰਹਮਸੂਤਰ ਵਿਚ ਸਾਸ਼ਤ੍ਰਯੋਨਿਤਕਤ੍ ਕਹਿ ਕੇ ਬ੍ਰਹਮ ਦੀ ਸਰਵੱਗਤਾ ਨੂੰ ਸਿੱਧ ਕੀਤਾ ਗਿਆ ਹੈ। ਅਰਥਾਤ ਵੇਦਾਂ ਅਤੇ ਵੇਦਾਂਗਾਂ ਦਾ ਮੂਲ ਕਾਰਨ ਹੋਣ ਕਰਕੇ ਸਰਵੱਗ-ਬ੍ਰਹਮ ਜਗਤ ਦਾ ਮੂਲ ਕਾਰਨ ਹੈ। ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੈਸੇ ਉਚਕੋਟੀ ਦੇ ਗ੍ਰੰਥ ਦਾ ਮੂਲ ਕਾਰਨ ਕਹਿਣਾ ਕਵੀ ਦਾ ਭਾਵ ਰਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਅਕਤਿੱਤਵ ਨੂੰ ਸਮਝਣਾ ਕਿਸੇ ਦੇ ਵਸ ਦੀ ਗੱਲ ਨਹੀਂ ਸੀ, ਇਸ ਭਾਵ ਨੂੰ ਪਰਗਟ ਕਰਦੇ ਹੋਏ ਕਵੀ ਲਿਖਦੇ ਹਨ :

केचिन्मोहवशेन दृश्यत इति प्रोचुः परे प्रत्ययं
नाजग्मुस्त्वपरे नवं जनुरिति प्राकीर्तयन् विस्मिताः ।
मायावीति जजल्पुरल्पमतयः सिद्धं परे वर्णयन्
विद्वांसस्तु वयं प्रभावमतुलं लक्ष्येति तूष्णीं स्थिताः ॥2

ਅਰਥਾਤ ਆਪਣੀ ਬੌਧਿਕ ਸਮਰੱਥਾ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਤੀ ਸਭ ਦਾ ਦ੍ਰਿਸ਼ਟੀਕੋਣ ਅਲੱਗ ਅਲੱਗ ਹੈ। ਇਨ੍ਹਾਂ ਵਿਚ ਅਵਿਸ਼ਵਾਸੀ ਵੀ ਹਨ, ਇਨ੍ਹਾਂ ਨੂੰ ਮਾਯਾਵੀ ਕਹਿਣ ਵਾਲੇ ਅਲਪ ਬੁੱਧੀ ਲੋਕ ਵੀ ਹਨ, ਸਿੱਧ ਕਹਿਣ ਵਾਲੇ ਵੀ ਹਨ, ਪ੍ਰੰਤੂ ਵਿਦਵਾਨ ਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਤੁੱਲ ਪ੍ਰਭਾਵ ਨੂੰ ਵੇਖ ਕੇ ਮੌਨ ਹੋ ਗਏ ਹਨ।

ਇਸ ਤਰ੍ਹਾਂ ਇੱਕੀ ਸਰਗਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਹੋਰ ਗੁਰੂ ਸਾਹਿਬਾਨ ਦੀ ਮਹਿਮਾ ਦਾ ਵਰਨਣ ਕਰਨ ਵਾਲਾ ਨਾਨਕਚੰਦਰੋਦਯ ਮਹਾਂਕਾਵਿ ਇਕ ਉੱਚ ਕੋਟੀ ਦਾ ਗ੍ਰੰਥ ਹੈ। ਇਹ ਮਹਾਂਕਾਵਿ ਦੇ ਰਚਨਾਹਾਰ ਸ੍ਰੀ ਦੇਵ ਰਾਜ ਦੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਹੋਣ ਕਾਰਨ ਇਸਦਾ ਮਹੱਤਵ ਹੋਰ ਵੀ ਵੱਧ ਜਾਂਦਾ ਹੈ।

---

1. नानकचन्द्रोदय, 1.4
2. नानकचन्द्रोदय, 6.49

## ਸ਼੍ਰਿਅੰਕ ਕਾਵਿ :

ਸ਼੍ਰਿਅੰਕ ਕਾਵਿ ਦੇ ਰਚਨਾਕਾਰ ਸ੍ਰੀ ਕ੍ਰਿਸ਼ਨ ਕੌਰ ਮਿਸ਼ਰ ਹਨ। ਕਵੀ ਦੇ ਪੂਰਵਜ ਲਾਹੌਰ ਦੇ ਰਹਿਣ ਵਾਲੇ ਸਨ। ਲਾਹੌਰ ਤੋਂ ਇਹ ਅੰਮ੍ਰਿਤਸਰ ਆ ਕੇ ਰਹਿਣ ਲੱਗੇ। ਸ੍ਰੀ ਕ੍ਰਿਸ਼ਨ ਕੌਰ ਮਿਸ਼ਰ ਅੰਮ੍ਰਿਤਸਰ ਹੀ ਰਹਿੰਦੇ ਸਨ। ਇਨ੍ਹਾਂ ਨੇ ਸ਼੍ਰਿਅੰਕ ਕਾਵਿ ਦੀ ਰਚਨਾ ਵਿ. ਸੰ. 1858 (1801 ਈਸਵੀ) ਵਿਚ ਪੂਰੀ ਕੀਤੀ। ਇਸ ਕਾਵਿ ਨੂੰ ਸ੍ਰੀ ਵਿਸ਼ਵਬੰਧੂ ਸ਼ਾਸਤ੍ਰੀ ਨੇ ਦਿਆਨੰਦ ਮਹਾਂ ਵਿਦਿਆਲਾ ਸੰਸਕ੍ਰਿਤ ਗ੍ਰੰਥ ਮਾਲ ਦੇ ਸੋਲਵੇਂ ਗ੍ਰੰਥ ਦੇ ਰੂਪ ਵਿਚ ਅਨੇਕ ਵਿਦਵਾਨਾਂ ਦੇ ਸਹਿਯੋਗ ਨਾਲ ਸੰਪਾਦਿਤ ਕਰਕੇ ਈ. ਸੰਨ 1935 ਵਿਚ ਲਾਹੌਰ ਤੋਂ ਪ੍ਰਕਾਸ਼ਿਤ ਕਰਵਾਇਆ। ਭਾਸ਼ਾ ਵਿਭਾਗ ਪੰਜਾਬ ਦੁਆਰਾ 16-9-1987 ਨੂੰ ਖੰਨਾ ਵਿਖੇ ਆਯੋਜਿਤ ਸੰਸਕ੍ਰਿਤ ਸਾਹਿਤ ਗੋਸ਼ਟੀ ਵਿਚ ਡਾ. ਲੇਖ ਰਾਮ ਸ਼ਰਮਾ ਨੇ "ਕਵੀ ਕ੍ਰਿਸ਼ਨ ਕੌਰ ਮਿਸ਼ਰ ਅਤੇ ਸ਼੍ਰਿਅੰਕ ਕਾਵਿ : ਇਕ ਪਰਿਚੈ" ਵਿਸ਼ੇ ਤੇ ਖੋਜ ਪੱਤਰ ਪੜ੍ਹਿਆ ਸੀ ਜਿਸ ਵਿਚ ਉਨ੍ਹਾਂ ਨੇ ਕਵੀ ਕ੍ਰਿਸ਼ਨ ਕੌਰ ਮਿਸ਼ਰ ਦੇ ਜੀਵਨ ਅਤੇ "ਸ਼੍ਰਿਅੰਕ ਕਾਵਿ" ਬਾਰੇ ਜਾਣਕਾਰੀ ਦਿੱਤੀ ਹੈ। ਕਵੀ ਕ੍ਰਿਸ਼ਨ ਕੌਰ ਮਿਸ਼ਰ ਦਾ ਸਬੰਧ ਉਸ ਬ੍ਰਾਹਮਣ ਪਰਿਵਾਰ ਨਾਲ ਹੈ ਜਿਸਦਾ ਗੁਰੂ ਗੋਬਿੰਦ ਸਿੰਘ ਜੀ ਨਾਲ ਸਿੱਧਾ ਸਬੰਧ ਸੀ। ਇਨ੍ਹਾਂ ਨੇ ਸੋਲਾਂ ਸਰਗਾਂ ਵਿਚ ਨਿਬੱਧ ਸ਼੍ਰਿਅੰਕ ਕਾਵਿ ਵਿਚ ਦਸ ਗੁਰੂ ਸਾਹਿਬਾਨ ਦੇ ਜੀਵਨ ਬਾਰੇ ਜਾਣਕਾਰੀ ਦਿੱਤੀ ਹੈ। ਹਰੇਕ ਸਰਗ ਵਿਚ ਸੋਲਾਂ ਸਲੋਕ ਹਨ। ਇਸ ਤਰ੍ਹਾਂ ਇਸ ਕਾਵਿ ਵਿਚ 256 ਸਲੋਕ ਹਨ। ਪਹਿਲੇ ਸਰਗ ਵਿਚ ਅੰਮ੍ਰਿਤ ਸਰੋਵਰ ਸ੍ਰੀ ਹਰਿਮੰਦਰ ਸਾਹਿਬ ਦਾ ਵਰਨਣ ਹੈ। ਦੂਸਰੇ ਸਰਗ ਵਿਚ ਅੰਮ੍ਰਿਤਸਰ ਨਗਰ ਦਾ ਵਰਨਣ ਹੈ। ਤੀਸਰੇ ਸਰਗ ਵਿਚ ਬਸੰਤ ਪੰਚਮੀ ਅਤੇ ਹੋਲੀ ਅਤੇ ਚੌਥੇ ਸਰਗ ਵਿਚ ਛੇ ਰੁੱਤਾਂ ਦਾ ਵਰਨਣ ਹੈ। ਪੰਜਵੇਂ ਸਰਗ ਵਿਚ ਦਰਬਾਰ ਸਾਹਿਬ ਦੀ ਮਰਿਆਦਾ ਦਾ ਵਰਨਣ ਹੈ। ਛੇਵੇਂ ਸਰਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਤੱਕ ਅਤੇ ਸੱਤਵੇਂ ਸਰਗ ਵਿਚ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਗੁਰੂਆਂ ਬਾਰੇ ਸੰਖੇਪ ਜਾਣਕਾਰੀ ਹੈ। ਅੱਠਵੇਂ ਸਰਗ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਖੜਗ ਦੀ ਪ੍ਰਾਪਤੀ, ਨੌਵੇਂ ਸਰਗ ਵਿਚ ਸਰੋਵਰ ਵਰਨਣ, ਦਸਵੇਂ ਤੇ ਗਿਆਰਵੇਂ ਸਰਗ ਵਿਚ ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਗੁਰੂ ਅਮਰ ਦਾਸ, ਗੁਰੂ ਰਾਮ ਦਾਸ ਅਤੇ ਗੁਰੂ ਅਰਜਨ ਦੇਵ ਜੀ ਦੇ ਗੁਣਾਂ ਦਾ ਵਰਨਣ ਹੈ। ਬਾਰ੍ਹਵੇਂ ਤੋਂ ਚੋਦਵੇਂ ਸਰਗ ਤੱਕ ਗੁਰੂ ਹਰਗੋਬਿੰਦ ਜੀ, ਗੁਰੂ ਹਰਿ ਰਾਇ ਜੀ, ਗੁਰੂ ਹਰਿ ਕ੍ਰਿਸ਼ਨ ਜੀ, ਗੁਰੂ ਤੇਗ਼ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਗੁਣਾਂ ਦਾ ਵਰਨਣ ਹੈ। ਪੰਦਰਵੇਂ ਸਰਗ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਤ ਵਿਦਵਾਨਾਂ ਦੀ ਮੰਡਲੀ ਦਾ ਵਰਨਣ ਹੈ। ਸੋਲ੍ਹਵੇਂ ਸਰਗ ਵਿਚ ਫਿਰ ਗੁਰੂ ਨਾਨਕ ਦੇਵ ਜੀ ਦਾ ਵਰਨਣ ਹੈ। ਇਸ ਕਾਵਿ ਵਿਚ ਗੁਰੂ ਸਾਹਿਬਾਨ ਦਾ ਪੂਰਾ ਇਤਿਹਾਸ ਸੰਖੇਪ ਰੂਪ ਵਿਚ ਪੇਸ਼ ਕੀਤਾ ਗਿਆ ਹੈ।

## ਗੁਰੂ ਗੋਬਿੰਦ ਸਿੰਘ ਸਤੁਤੀ

ਕਵੀ ਨਿਹਾਲ ਸਿੰਘ ਨੇ 'ਗੁਰੂ ਗੋਬਿੰਦ ਸਿੰਘ ਸਤੁਤੀ' ਨਾਮਕ ਲਘੂ ਕਾਵਿ ਦੀ ਰਚਨਾ ਕੀਤੀ। ਇਸ ਰਚਨਾ ਦਾ ਪ੍ਰਕਾਸ਼ਨ ਬਾਂਕੀਪੁਰ (ਪਟਨਾ) ਤੋਂ ਈ. ਸੰਨ 1858 ਵਿਚ ਹੋਇਆ। ਇਸ ਕਾਵਿ ਦੀ ਕਥਾ-ਸਮੱਗਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਚਰਿੱਤਰ ਤੇ ਆਧਾਰਿਤ ਹੈ। ਕਵੀ ਨਿਹਾਲ ਸਿੰਘ ਨੇ ਜਪੁਜੀ ਸਾਹਿਬ ਉਤੇ ਸੰਸਕ੍ਰਿਤ ਵਿਚ ਟੀਕਾ ਵੀ ਲਿਖੀ ਹੈ ਜੋ ਹੱਥ ਲਿਖਤ ਤੇ ਅਪ੍ਰਕਾਸ਼ਿਤ ਰੂਪ ਵਿਚ ਉਪਲਬਧ ਹੈ।

## ਗੁਰੂ ਚੰਦਰੋਦਯ ਕੌਮੁਦੀ

ਸ੍ਰੀ ਰਾਮ ਨਾਰਾਇਣ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਧਾਂਤਾਂ ਨੂੰ ਆਧਾਰ ਬਣਾ ਕੇ 'ਗੁਰੂ ਚੰਦਰੋਦਯ ਕੌਮੁਦੀ' ਨਾਮਕ ਕਾਵਿ ਦੀ ਰਚਨਾ ਕੀਤੀ। ਇਸ ਕਾਵਿ ਦਾ ਪ੍ਰਕਾਸ਼ਨ ਬੰਬਈ ਤੋਂ ਸੰਨ 1885 ਵਿਚ ਹੋਇਆ।

## ਸ੍ਰੀਮਦ੍ ਗੁਰੂ ਨਾਨਕ ਗੀਤਾ

'ਸ੍ਰੀ ਗੁਰੂ ਨਾਨਕ ਗੀਤਾ' ਮੁਰਾਦਾਬਾਦ ਤੋਂ ਸ੍ਰੀ ਕੇਸ਼ਵਾਨੰਦ ਸੁਆਮੀ ਦੇ ਭਾਸ਼ ਸਾਹਿਤ ਈ. ਸੰਨ 1901 ਵਿਚ ਪ੍ਰਕਾਸ਼ਿਤ ਹੋਈ ਸੀ। ਇਹ ਸ੍ਰੀਮਦ ਭਗਵਦ ਗੀਤਾ ਦੀ ਸ਼ੈਲੀ ਵਿਚ ਲਿਖਿਆ ਹੋਇਆ ਇਕ ਮਹੱਤਵਪੂਰਨ ਗ੍ਰੰਥ ਹੈ। ਇਸ ਦੇ ਅੱਠ ਅਧਿਆਵਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ਾਂ ਦਾ ਵਰਨਣ ਹੈ। ਇਸ ਪੁਸਤਕ ਉਤੇ ਅਤੇ ਸਿੱਖ ਧਰਮ ਦੇ ਦਾਰਸ਼ਨਿਕ ਸਿੱਧਾਂਤਾਂ ਦੇ ਵਰਨਣ ਨਾਲ ਸਬੰਧਤ ਸੂਤਰ ਸ਼ੈਲੀ ਵਿਚ ਰਚਿਤ ਤਿੰਨ ਅਧਿਆਵਾਂ ਵਾਲੇ ਗ੍ਰੰਥ 'ਨਿਰਾਕਾਰ-ਮੀਮਾਂਸਾ ਦਰਸ਼ਨ' ਉਤੇ ਲੇਖਕ ਦੇ ਰੂਪ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਾਂ ਦਿੱਤਾ ਗਿਆ ਹੈ। ਇਨ੍ਹਾਂ ਗ੍ਰੰਥਾਂ ਦੇ ਕਰਤਾ ਦੇ ਸਬੰਧ ਵਿਚ ਡਾ. ਧਰਮਿੰਦਰ ਕੁਮਾਰ ਦਾ ਕਥਨ ਹੈ:

> ਇਨ੍ਹਾਂ ਗ੍ਰੰਥਾਂ ਨੂੰ ਪ੍ਰਾਚੀਨਤਾ ਅਤੇ ਪ੍ਰਮਾਣਿਕਤਾ ਦਾ ਗੌਰਵ ਪ੍ਰਦਾਨ ਕਰਨ ਲਈ ਗੁਰੂ ਨਾਨਕ ਦਾ ਨਾਂ ਇਨ੍ਹਾਂ ਨਾਲ ਜੋੜਿਆ ਗਿਆ ਹੈ—ਅਜਿਹਾ ਪ੍ਰਤੀਤ ਹੁੰਦਾ ਹੈ।[1]

ਸ੍ਰੀ ਕਾਹਨ ਸਿੰਘ ਨਾਭਾ ਦੁਆਰਾ ਰਚਿਤ 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਇਨਸਾਈਕਲੋਪੀਡੀਆ ਆਫ਼ ਸਿੱਖ ਲਿਟਰੇਚਰ' ਵਿਚ ਵਾਹਿਗੁਰੂ ਦੀ ਵਿਆਖਿਆ ਕਰਦੇ ਹੋਏ ਲਿਖਿਆ ਹੈ, "ਉਦਾਸੀਨ ਪੰਥ ਦੇ ਰਤਨ ਸੁਆਮੀ ਕੇਸ਼ਵਾਨੰਦ ਜੀ ਗੁਰੂ ਗੀਤਾ ਦੇ ਚੌਥੇ ਅਧਿਆਇ ਵਿਚ ਲਿਖਦੇ ਹਨ:

"वाहुगुरुरयं मन्त्रो भवबन्धविमोचक:। मन्त्रा: सर्वेऽस्यमन्त्रस्य नार्हन्ति षोडशीं कलाम्। वाहयन्ति कारयन्ति जगदुत्पत्यादि कार्यमिति वाहा:- ब्रह्मादय: तेषां गुरु:।" ਅਰਥਾਤ ਵਾਹਿਗੁਰੂ ਮੰਤਰ ਸੰਸਾਰ ਦੇ ਜਨਮ ਮਰਨ ਦੇ ਬੰਧਨਾਂ ਤੋਂ ਮੁਕਤ

---

1. ("पंजाब का साहित्यिक रिक्थ," पंजाब की सहित्यिक विरासत गोष्ठी) (ਭਾਸ਼ਾ ਵਿਭਾਗ ਪੰਜਾਬ ਦੁਆਰਾ ਆਯੋਜਿਤ "ਪੰਜਾਬ ਦੀ ਸਾਹਿਤਕ ਵਿਰਾਸਤ ਗੋਸ਼ਟੀ" ਦੇ ਮੌਕੇ ਤੇ ਪੜ੍ਹਿਆ ਖੋਜ ਪੱਤਰ, ਪ੍ਰਕਾਸ਼ਨ ਵਰ੍ਹਾ ਨਹੀਂ ਦਿੱਤਾ, 10).

ਕਰਨ ਵਾਲਾ ਹੈ । ਬਾਕੀ ਸਭ ਮੰਤਰ ਇਸ ਮੰਤਰ ਦੀ ਸੋਲ੍ਹਵੀਂ ਕਲਾ ਦੇ ਤੁੱਲ ਵੀ ਨਹੀਂ ਹਨ । ਵਾਹ (वाहा:) ਤੋਂ ਭਾਵ ਹੈ ਜਗਤ ਦੀ ਉਤਪਤੀ ਆਦਿ ਕਾਰਜਾਂ ਨੂੰ ਸੰਪੰਨ ਕਰਨ ਵਾਲੇ ਬ੍ਰਹਮਾ ਆਦਿ, ਉਨ੍ਹਾਂ ਦਾ ਗੁਰੂ-ਵਾਹਿਗੁਰੂ । ਅਰਥਾਤ ਵਾਹਿਗੁਰੂ ਦਾ ਅਰਥ ਹੋਇਆ ਪਾਰਬ੍ਰਹਮ । ਵਾਹਿਗੁਰੂ ਸ਼ਬਦ ਦੀ ਵਿਆਖਿਆ ਕਰਨ ਵਾਲੇ ਇਹ ਸ੍ਰੀ ਕੇਸ਼ਵਾਨੰਦ ਸੁਆਮੀ ਸ੍ਰੀਮਦ ਗੁਰੂ ਨਾਨਕ ਗੀਤਾ ਦੇ ਭਾਸ਼ਕਾਰ ਹੀ ਹਨ ।

## ਕਬੀਰ ਚਰਿਤਮ੍

ਸੰਤ ਕਬੀਰ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੈ । ਸੋ ਸੰਸਕ੍ਰਿਤ ਕਾਵਿ ਵਿਚ ਸਿੱਖ ਗੁਰੂ ਸਾਹਿਬਾਨ ਦੀ ਮਹਿਮਾ ਤੇ ਚਰਚਾ ਸਮੇਂ ਜੇ ਸੰਤ ਕਬੀਰ ਨਾਲ ਸਬੰਧਤ ਕਾਵਿ ਨੂੰ ਛੱਡ ਦੇਈਏ ਤਾਂ ਇਹ ਚਰਚਾ ਅਧੂਰੀ ਰਹਿ ਜਾਵੇਗੀ । 'ਕਬੀਰ ਚਰਿਤਮ੍' ਸ਼ਾਸਤਰਾਰਥ ਮਹਾਂਰਥੀ ਪੰਡਿਤ ਮਾਧਵਾਚਾਰੀਆ ਜੀ ਦੀ ਕ੍ਰਿਤ ਹੈ । ਇਹ ਰਚਨਾ ਪ੍ਰਕਾਸ਼ਿਤ ਤਾਂ ਹੈ ਪ੍ਰੰਤੂ ਉਪਲਬਧ ਨਹੀਂ ਹੈ । ਕਵੀ ਨੇ ਹਿੰਦੂ-ਮੁਸਲਿਮ-ਏਕਤਾ ਦੇ ਸਮਰਥਕ ਸੰਤ ਕਬੀਰ ਦੇ ਉਦੇਸ਼ ਨੂੰ ਪਰਗਟ ਕਰਦੇ ਹੋਏ ਲਿਖਿਆ ਹੈ :

य एव राम: स मतो रहीम:
य एव कृष्ण: स मत: करीम: ॥

ਅਰਥਾਤ ਰਾਮ ਅਤੇ ਰਹੀਮ, ਕ੍ਰਿਸ਼ਨ ਅਤੇ ਕਰੀਮ ਇਕ ਹੀ ਹਨ, ਅੰਤਰ ਕੇਵਲ ਨਾਵਾਂ ਦਾ ਹੈ । ਇਹ ਕਹਿ ਕੇ ਸੰਤ ਕਬੀਰ ਨੇ ਵੇਦਾਂਤ ਵਿਚ ਸਥਾਪਤ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਹੋਰ ਗੁਰੂ ਸਾਹਿਬਾਨ ਦੁਆਰਾ ਦਰਸਾਈ ਗਈ ਬ੍ਰਹਮ ਏਕਤਾ ਦਾ ਸਮਰਥਨ ਕੀਤਾ ਹੈ । ਸੰਤ ਕਬੀਰ ਨੇ ਹਿੰਦੂ ਅਤੇ ਮੁਸਲਮਾਨਾਂ ਦੀ ਏਕਤਾ ਦਾ ਸਮਰਥਨ ਕਰਦੇ ਹੋਏ ਇਨ੍ਹਾਂ ਦੋਵੇਂ ਧਰਮਾਂ ਵਿਚ ਪਰਚਲਤ ਆਧਾਰਹੀਣ ਰੂੜੀਆਂ ਤੇ ਕਰੜਾ ਪ੍ਰਹਾਰ ਕੀਤਾ ਹੈ । ਮੁਸਲਮਾਨਾਂ ਦੇ ਬਾਂਗ ਦੇ ਕੇ ਅੱਲਾ ਨੂੰ ਪੁਕਾਰਨ ਦੇ ਤਰੀਕੇ ਤੇ ਕਰਾਰੀ ਚੋਟ ਕਰਦੇ ਹੋਏ ਸੰਤ ਕਬੀਰ ਲਿਖਦੇ ਹਨ :

कंकर पत्थर जोड़ कर मस्जिद लई बनाय ।
ता चढ़ि मुल्ला बांग दे क्या बहरा हुआ खुदाय ?

ਸੰਤ ਕਬੀਰ ਦੇ ਇਸ ਦੋਹੇ ਦੇ ਭਾਵ ਨੂੰ ਕਵੀ ਪੰਡਿਤ ਮਾਧਵਾਚਾਰੀਆ ਜੀ ਨੇ ਨਿਮਨ ਲਿਖਤ ਰੂਪ ਵਿਚ ਪੇਸ਼ ਕੀਤਾ ਹੈ :

लोष्ठानि चित्वा रचिता तु मस्जिद्
तद्यूपमारुह्य विरौति मुल्ला ।
स सर्वग: सर्वगुणप्रसूति:
स दूरवर्ती बधिर: खुदा किम् ?

ਸੰਤ ਕਬੀਰ ਨੇ ਜਿਥੇ ਮੁਸਲਿਮ ਸੰਪਰਦਾਇ ਦੀਆਂ ਆਧਾਰਹੀਣ ਰੂੜੀਆਂ ਤੇ ਕਠੋਰ

ਪ੍ਰਹਾਰ ਕੀਤਾ ਉਥੇ ਹਿੰਦੂ ਸੰਪਰਦਾਇ ਦੇ ਆਡੰਬਰਪੂਰਨ ਪੂਜਾ-ਢੰਗ ਤੇ ਵੀ ਤਿੱਖਾ ਵਿਅੰਗ ਕੀਤਾ ਹੈ। ਹਿੰਦੂ ਲੋਕਾਂ ਦੁਆਰਾ ਕੀਤੀ ਜਾਣ ਵਾਲੀ ਮੂਰਤੀ ਪੂਜਾ ਦੀ ਆਧਾਰਹੀਣ ਰੂੜੀ ਤੇ ਕਟਾਖਸ਼ ਕਰਦੇ ਹੋਏ ਸੰਤ ਕਬੀਰ ਨੇ ਲਿਖਿਆ ਹੈ :

पत्थर पूजे हरि मिले तो मैं पूजूं पहार।
चक्की क्यों नहीं पूजिये पिसा खाय संसार॥

ਕਵੀ ਸ੍ਰੀ ਮਾਧਵਾਚਾਰੀਆ ਜੀ ਨੇ ਕਬੀਰ ਦੇ ਇਸ ਦੋਹੇ ਦੇ ਭਾਵ ਨੂੰ ਹੇਠਾਂ ਲਿਖੇ ਸਲੋਕ ਦੇ ਰੂਪ ਵਿਚ ਪੇਸ਼ ਕੀਤਾ ਹੈ :

चेल्लभ्यते प्रस्तरपूजया हरि-
रभ्यर्चये पर्वतमन्वहं न्वहम्।
ततोऽधिका पूज्यतमास्ति चक्रिका
यत्पिष्टमश्नत् मनुजोऽत्र जीवति॥

ਇਸ ਤਰ੍ਹਾਂ "ਕਬੀਰ ਚਰਿਤਮ੍" ਕਾਵਿ ਵਿਚ ਸੰਤ ਕਬੀਰ ਦੇ ਜੀਵਨ ਅਤੇ ਸਿੱਧਾਂਤਾਂ ਦਾ ਵਰਨਣ ਹੈ।[1]

## ਸ੍ਰੀ ਗੁਰੂ ਗੋਬਿੰਦ ਸਿੰਘ ਚਰਿਤਮ੍

ਡਾ. ਸਤਿਆਵਰਤ ਸ਼ਾਸਤ੍ਰੀ ਦੁਆਰਾ ਰਚਿਆ "ਸ੍ਰੀ ਗੁਰੂ ਗੋਬਿੰਦ ਸਿੰਘ ਚਰਿਤਮ੍" ਚਾਰ ਸਰਗਾਂ ਵਿਚ ਨਿਬੱਧ ਖੰਡ ਕਾਵਿ ਹੈ। ਇਸ ਰਚਨਾ ਦਾ ਪ੍ਰਕਾਸ਼ਨ ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ ਪਟਿਆਲਾ ਦੁਆਰਾ 1967 ਵਿਚ ਕੀਤਾ ਗਿਆ। ਡਾ. ਸਤਿਆਵਰਤ ਸ਼ਾਸਤ੍ਰੀ ਦਾ ਮੂਲ ਸਥਾਨ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਟਾਂਡਾ ਉੜਮੁੜ ਦੇ ਨੇੜੇ ਸਥਿਤ ਪਿੰਡ ਅਹੀਆਪੁਰ ਹੈ। ਭਾਰਤ ਅਤੇ ਵਿਦੇਸ਼ਾਂ ਵਿਚ ਅਤਿਅੰਤ ਮਹੱਤਵਪੂਰਨ ਪਦਾਂ ਤੇ ਰਹੇ ਡਾ. ਸਤਿਆਵਰਤ ਸ਼ਾਸਤ੍ਰੀ ਨੇ ਅਨੇਕ ਦੇਸ਼ਾਂ ਵਿਚ ਆਪਣੀ ਵਿਦਵਤਾ ਦੀ ਛਾਪ ਛੱਡ ਕੇ ਭਾਰਤ ਅਤੇ ਵਿਸ਼ੇਸ਼ ਰੂਪ ਵਿਚ ਪੰਜਾਬ ਦੇ ਮਾਣ ਨੂੰ ਵਧਾਇਆ ਹੈ।

"ਸ੍ਰੀ ਗੁਰੂ ਗੋਬਿੰਦ ਸਿੰਘ ਚਰਿਤਮ੍" ਭਾਵੇਂ ਇਕ ਖੰਡ ਕਾਵਿ ਹੈ ਤਾਂ ਵੀ ਇਸ ਦੀ ਇਤਿਹਾਸਕ ਕਥਾ-ਸਮੱਗਰੀ ਦਾ ਆਕਾਰ ਮਹਾਂਕਾਵਿ ਦੀ ਕਥਾ ਵਸਤੂ ਵਰਗਾ ਹੈ। ਇਸ ਵਿਚ ਸ੍ਰੀ ਗੋਬਿੰਦ ਸਿੰਘ ਜੀ ਦੇ ਜਨਮ ਤੋਂ ਲੈ ਕੇ ਮੋਕਸ਼ ਤੱਕ ਦੀ ਸੰਪੂਰਨ ਕਥਾ ਵਸਤੂ ਨੂੰ ਗਾਗਰ ਵਿਚ ਸਾਗਰ ਵਾਂਗ ਸਮੋਇਆ ਗਿਆ ਹੈ। ਇਸ ਕਾਵਿ ਵਿਚ ਖਾਲਸਾ ਪੰਥ ਦੇ ਆਧਾਰ ਸਤੰਭ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਦੀ ਆਗਿਆ ਦੇ ਕੇ ਗੁਰੂ ਜੀ ਦਾ ਬ੍ਰਹਮਲੀਨ ਹੋ ਜਾਣਾ ਕਥਾ ਵਸਤੂ ਦੀ ਫਲ ਅਵਸਥਾ ਹੈ।

ਇਤਿਹਾਸਕ ਖੰਡ ਕਾਵਿ "ਸ੍ਰੀ ਗੁਰੂ ਗੋਬਿੰਦ ਸਿੰਘ ਚਰਿਤਮ੍" ਦੇ ਕਥਾਨਾਇਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਧੀਰੋਦਾਤ ਨਾਇਕ ਹਨ। ਇਨ੍ਹਾਂ ਦਾ ਸੰਪੂਰਨ ਜੀਵਨ ਤਿਆਗ

1. ਡਾ. ਰਾਮ ਦੱਤ ਸ਼ਰਮਾ, ਸੰਸਕ੍ਰਿਤ ਸਾਹਿਤ ਕੋ ਹਰਿਆਣਾ ਕਾ ਯੋਗਦਾਨ, 138-139.

ਵੀਰਤਾ ਦਾ ਜੀਉਂਦਾ ਜਾਗਦਾ ਉਦਾਹਰਣ ਹੈ । ਬਾਲ ਅਵਸਥਾ ਵਿਚ ਹੀ ਧਰਮ ਦੀ ਰਖਿਆ ਲਈ ਆਪਣੇ ਪਿਤਾ ਨੂੰ ਮਹਾਨ ਬਲੀਦਾਨ ਲਈ ਪ੍ਰੇਰਿਤ ਕਰਨਾ ਅਤੇ ਆਪਣੇ ਬਾਲਕ ਪੁੱਤਰਾਂ ਨੂੰ ਵੈਰੀਆਂ ਨਾਲ ਜੂਝਣ ਦੀ ਆਗਿਆ ਦੇਣਾ ਇਨ੍ਹਾਂ ਦੇ ਵੀਰਤਾ ਪੂਰਨ ਚਰਿਤਰ ਦੀ ਮਹਾਨਤਾ ਦੀ ਚਰਮ ਸੀਮਾ ਹੈ । ਜ਼ਾਲਮ ਮੁਗਲ ਸ਼ਾਸਕਾਂ ਦੁਆਰਾ ਧਰਮ ਦੀ ਵੇਦੀ ਤੇ ਇਨ੍ਹਾਂ ਦੇ ਬਾਲਕ ਪੁੱਤਰਾਂ ਦੀ ਬਲੀ ਲੈ ਲੈਣ ਤੇ ਵੀ ਇਨ੍ਹਾਂ ਦਾ ਹਿਮਾਲਾ ਦੇ ਸਮਾਨ ਦ੍ਰਿੜ ਚਰਿੱਤਰ ਆਪਣੀ ਮਿਸਾਲ ਆਪ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਧਰਮ ਦੇ, ਸੱਜਣਾਂ ਦੇ, ਗਊਆਂ ਦੇ, ਬ੍ਰਾਹਮਣਾਂ ਦੇ ਰੱਖਿਅਕ ਸਨ । ਦੁਸਟਾਂ ਨੂੰ ਦੰਡ ਦੇਣ ਵਾਲੇ ਸਨ । ਉਨ੍ਹਾਂ ਦਾ ਨਾਂ ਮਾਤਰ ਸੁਣ ਲੈਣ ਨਾਲ ਦੁਸ਼ਮਣ ਸੈਨਾ ਡਰ ਜਾਂਦੀ ਸੀ । ਇਨ੍ਹਾਂ ਦੇ ਜਨਮ ਦੀ ਘਟਨਾ ਵੀ ਵਚਿੱਤਰ ਹੈ । ਇਨ੍ਹਾਂ ਦਾ ਜਨਮ ਹੋਣ ਤੇ ਭੀਖਣ ਸ਼ਾਹ ਨਾਮ ਦੇ ਸਾਧੂ ਨੇ ਆਪਣੇ ਧਰਮ ਦੀ ਮਰਿਆਦਾ ਦੇ ਉਲਟ ਪੂਰਬ ਵੱਲ ਮੂੰਹ ਕਰਕੇ ਪੂਜਾ ਕਰਨੀ ਸ਼ੁਰੂ ਕਰ ਦਿੱਤੀ ਸੀ । ਉਸਦੇ ਵਿਚਾਰ ਅਨੁਸਾਰ ਪੂਰਬ ਦਿਸ਼ਾ ਵਿਚ ਭਗਵਾਨ ਨੇ ਆਪ ਜਨਮ ਲਿਆ ਸੀ । ਉਨ੍ਹਾਂ ਨੇ ਪੰਜ ਪਿਆਰਿਆਂ ਨੂੰ ਚੁਣ ਕੇ ਖਾਲਸਾ ਪੰਥ ਦੀ ਸਾਜਨਾ ਕੀਤੀ । ਬ੍ਰਹਮਲੀਨ ਹੋਣ ਤੋਂ ਪਹਿਲਾਂ ਉਨ੍ਹਾਂ ਨੇ ਆਪਣੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਉਨ੍ਹਾਂ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਆਪਣਾ ਗੁਰੂ ਮੰਨਣਾ ਹੈ । ਇਸ ਤਰ੍ਹਾਂ ਇਸ ਖੰਡ ਕਾਵਿ ਦੇ ਨਾਇਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤਿਅੰਤ ਉਦਾਤ (उदात्त) ਚਰਿਤਰ ਦੇ ਸੁਆਮੀ ਹਨ ।

## ਗੁਰੂ ਨਾਨਕ ਦੇਵ

ਡਾ. ਸ਼ਿਆਮ ਦੇਵ ਪਰਾਸ਼ਰ ਦੁਆਰਾ ਰਚਿੱਤ ਕਾਵਿ ਕ੍ਰਿਤ 'ਗੁਰੂ ਨਾਨਕ ਦੇਵ' ਸਰਕਾਰੀ ਕਾਲਜ ਹੁਸ਼ਿਆਰਪੁਰ ਦੀ ਮੈਗਜ਼ੀਨ ਤ੍ਰਿਗੁਤ ਵਿਚ ਪ੍ਰਕਾਸ਼ਿਤ ਹੋਈ ਸੀ । ਡਾ. ਪਰਾਸ਼ਰ ਨੇ ਇਸਦਾ ਪ੍ਰਕਾਸ਼ਨ ਵਰ੍ਹਾ 1974-75 ਦੇ ਨੇੜੇ ਤੇੜੇ ਦੱਸਿਆ ਹੈ ।

ਡਾ. ਸ਼ਿਆਮ ਦੇਵ ਪਰਾਸ਼ਰ ਦੀ ਕਰਮ ਭੂਮੀ ਹੁਸ਼ਿਆਰਪੁਰ ਹੈ । ਇਹ ਸੰਸਕ੍ਰਿਤ ਦੇ ਵਿਲੱਖਣ ਧੁਰੰਧਰ ਵਿਦਵਾਨ ਹਨ । ਡਾ, ਪਰਾਸ਼ਰ ਦੀਆਂ ਤਰਤਾਲੀ ਤੋਂ ਵੀ ਵੱਧ ਰਚਨਾਵਾਂ ਜਿਨ੍ਹਾਂ ਵਿਚ ਕਾਵਿ, ਗੱਦ, ਅਨੁਸੰਧਾਨ ਗ੍ਰੰਥ ਅਤੇ ਟੀਕਾ ਆਦਿ ਹਨ; ਪ੍ਰਕਾਸ਼ਿਤ ਹੋ ਚੁੱਕੀਆਂ ਹਨ । ਇਨ੍ਹਾਂ ਦੀਆਂ ਰਚਨਾਵਾਂ ਬਾਰੇ ਸੰਸਕ੍ਰਿਤ ਵਿਦਵਾਨਾਂ ਨੇ ਅਨੇਕਾਂ ਵਾਰੀ ਅਕਾਸ਼ਵਾਣੀ ਅਤੇ ਜਲੰਧਰ ਦੂਰਦਰਸ਼ਨ ਉਤੇ ਆਪਣੇ ਵਿਚਾਰਾਂ ਨੂੰ ਪ੍ਰਸਾਰਿਤ ਕੀਤਾ ਹੈ । ਅਠਾਈ ਸਰਗਾਂ ਵਿਚ ਰਚਿਤ ਤ੍ਰਿਵੇਣੀ ਮਹਾਂਕਾਵਿ ਡਾ. ਸ਼ਿਆਮ ਦੇਵ ਪਰਾਸ਼ਰ ਦੀ ਅਤਿਅੰਤ ਮਹੱਤਵਪੂਰਨ ਕ੍ਰਿਤ ਹੈ ।

ਡਾ. ਪਰਾਸ਼ਰ ਨੇ ਅਣਥੱਕ ਮਿਹਨਤ ਸਦਕਾ 'ਪੰਜਾਬੀ ਅਤੇ ਸੰਸਕ੍ਰਿਤ ਦੇ ਸਬੰਧ (ਭਾਗ-I)' ਰਚਨਾ ਨੂੰ ਪੰਜਾਬੀ ਭਾਸ਼ਾ ਦੇ ਮਾਧਿਅਮ ਰਾਹੀਂ ਪ੍ਰਕਾਸ਼ਿਤ ਕਰਵਾ ਕੇ ਜਾਤੀ ਏਕਤਾ ਦੀ ਭਾਵਨਾ ਨੂੰ ਸੁਦ੍ਰਿੜ ਕੀਤਾ ਹੈ । ਇਨ੍ਹਾਂ ਦੀਆਂ ਸੇਵਾਵਾਂ ਨੂੰ ਧਿਆਨ ਵਿਚ ਰੱਖਦੇ ਹੋਏ ਪੰਜਾਬੀ ਸਭਿਆਚਾਰਕ ਕੇਂਦਰ ਹੁਸ਼ਿਆਰਪੁਰ ਨੇ ਇਨ੍ਹਾਂ ਨੂੰ ਪੁਰਸਕ੍ਰਿਤ ਕੀਤਾ ਅਤੇ

ਸਿਰੋਪਾ ਦੇ ਕੇ ਸਨਮਾਨਿਤ ਕੀਤਾ। ਉਪਰੋਕਤ ਗ੍ਰੰਥ ਇਹ ਸਿਧ ਕਰਦਾ ਹੈ ਕਿ ਪ੍ਰਾਚੀਨ ਸਪਤ ਸਿੰਧੂ ਅਤੇ ਵਰਤਮਾਨ ਪੰਜਾਬ ਦੀ ਪੁਰਾਤਨ ਵੈਦਿਕ ਸੰਸਕ੍ਰਿਤ ਭਾਸ਼ਾ ਹੀ ਵਰਤਮਾਨ ਪੰਜਾਬੀ ਭਾਸ਼ਾ ਦੇ ਰੂਪ ਵਿਚ ਵਿਕਸਿਤ ਹੋਈ ਹੈ। ਇਨ੍ਹਾਂ ਨੇ ਪੰਜਾਬੀ ਭਾਸ਼ਾ ਦੇ ਸ਼ਬਦਾਂ ਦਾ ਪਰਿਪੂਰਨ ਕੋਸ਼ ਤਿਆਰ ਕੀਤਾ ਹੈ ਜਿਸ ਵਿਚ ਸਿੱਧ ਕੀਤਾ ਗਿਆ ਹੈ ਕਿ ਪੰਜਾਬੀ ਦੇ ਸਾਰੇ ਸ਼ਬਦ ਮੂਲ ਰੂਪ ਵਿਚ ਵੈਦਿਕ ਸੰਸਕ੍ਰਿਤ ਦੇ ਹੀ ਤਤਸਮ ਤਦਭਵ ਆਦਿ ਰੂਪ ਹਨ। ਕੁਝ ਸ਼ਬਦ ਇਸ ਦੇਸ਼ ਤੇ ਹਮਲੇ ਕਰਨ ਵਾਲੀਆਂ ਵਿਦੇਸ਼ੀ ਜਾਤੀਆਂ ਦੀਆਂ ਭਾਸ਼ਾਵਾਂ ਨਾਲ ਸਬੰਧ ਰਖਦੇ ਹਨ।

"ਗੁਰੂ ਨਾਨਕ ਦੇਵ" ਰਚਨਾ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਲੀਲਾਵਾਂ, ਉਨ੍ਹਾਂ ਦੀਆਂ ਦੇਸ਼ ਅਤੇ ਵਿਦੇਸ਼ਾਂ ਵਿਚ ਫੇਰੀਆਂ, ਉਨ੍ਹਾਂ ਦੇ ਸਰੀਰ ਨਾਲ ਮੱਕੇ ਦਾ ਘੁੰਮ ਜਾਣਾ, ਬਗਦਾਦ ਵਿਚ ਉਨ੍ਹਾਂ ਦੀ ਕੀਰਤੀ ਦਾ ਮਾਣ ਕਰਨ ਵਾਲੇ ਸ਼ਿਲਾਲੇਖ ਆਦਿ ਗੁਰੂ ਜੀ ਦੀ ਮਹਿਮਾ ਦਾ ਵਰਨਣ ਹੈ। ਗੁਰਬਾਣੀ ਦੀ ਮਹਿਮਾ ਦਾ ਵਰਨਣ ਕਰਦੇ ਹੋਏ ਡਾ. ਸ਼ਿਆਮ ਦੇਵ ਪਰਾਸ਼ਰ ਲਿਖਦੇ ਹਨ :

वाचं श्रुतिं वा मन एककाले
त्यत्र त्रयं चात्र पवित्रयन्ती।
वाणी तवैषा शुभशातशाणी
छिद्राणि विद्राव्य भनक्ति निद्राम्।[1]

ਇਸ ਸਲੋਕ ਵਿਚ ਡਾ. ਪਰਾਸ਼ਰ ਨੇ ਗੁਰਬਾਣੀ ਨੂੰ ਬਾਣੀ, ਕੰਨ ਅਤੇ ਮਨ ਤਿੰਨਾਂ ਨੂੰ ਇਕੋ ਵੇਲੇ ਇਕੱਠਿਆਂ ਪਵਿੱਤਰ ਕਰਨ ਵਾਲੀ ਅਤੇ ਅਗਿਆਨ ਰੂਪੀ ਨੀਂਦ ਨੂੰ ਦੂਰ ਕਰਨ ਵਾਲੀ ਦਰਸਾਇਆ ਹੈ।

## ਗੁਰੂ ਤੇਗ ਬਹਾਦਰ

'ਗੁਰੂ ਤੇਗ ਬਹਾਦਰ' ਰਚਨਾ ਵੀ ਡਾ. ਸ਼ਿਆਮ ਦੇਵ ਪਰਾਸ਼ਰ ਦੀ ਹੈ। ਇਹ ਰਚਨਾ ਵੀ ਸਰਕਾਰੀ ਕਾਲਜ ਹੁਸ਼ਿਆਰਪੁਰ ਦੀ ਮੈਗਜ਼ੀਨ ਤ੍ਰਿਗੁਤ ਵਿਚ 1974-75 ਦੇ ਨੇੜੇ ਤੇੜੇ ਪ੍ਰਕਾਸ਼ਿਤ ਹੋਈ ਸੀ। ਛੱਤੀ ਸਲੋਕਾਂ ਵਾਲੀ ਇਸ ਰਚਨਾ ਵਿਚ ਡਾ. ਪਰਾਸ਼ਰ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਤਿਆਗ ਅਤੇ ਬਲੀਦਾਨ ਦੀ ਮਹਿਮਾ ਦਾ ਵਰਨਣ ਕੀਤਾ ਹੈ। ਗੁਰੂ ਤੇਗ ਬਹਾਦਰ ਜੀ ਨੂੰ ਮੁੱਖ ਰੱਖਦਿਆਂ ਡਾ. ਪਰਾਸ਼ਰ ਲਿਖਦੇ ਹਨ :

एकेषां जीवने लोका: सशोका: विलपन्त्यहो।
परेषां प्रलये ऽ मन्दं क्रन्दन्ति द्वेषिणोऽ प्यलम्॥[2]

ਅਰਥਾਰ ਕੁਝ ਲੋਕਾਂ ਦੇ ਜੀਉਂਦਾ ਰਹਿਣ ਕਾਰਨ ਲੋਕ ਸ਼ੋਕ ਗ੍ਰਸਤ ਹੋ ਕੇ ਵਿਰਲਾਪ

---

1. ਗੁਰੂ ਨਾਨਕ ਦੇਵ:, 27.
2. ਗੁਰੂ ਤੇਗ ਬਹਾਦੁਰ:, 6.

ਕਰਦੇ ਹਨ, ਦੂਜੇ ਕੁਝ ਅਜਿਹੇ ਪੁਰਸ਼ ਵੀ ਹੁੰਦੇ ਹਨ, ਜਿਨ੍ਹਾਂ ਦੇ ਜੀਵਨ ਦਾ ਅੰਤ ਹੋਣ ਉਤੇ ਵੈਰੀ ਵੀ ਅਧਿਕ ਰੋਂਦੇ ਹਨ ।

एके ते न परार्थो यै: साधित: किन्तु बाधित: ।
परे ते स्वशिरोदानै यै: क्षताद् रक्षिता क्षिता ॥[1]

ਅਰਥਾਤ ਕੁਝ ਲੋਕ ਅਜਿਹੇ ਹਨ ਜਿਹੜੇ ਸਦਾ ਲਈ ਦੂਜਿਆਂ ਦੇ ਕੰਮਾਂ ਵਿਚ ਅੜਿੱਕਾ ਡਾਹੁੰਦੇ ਹਨ, ਦੂਸਰੇ ਲੋਕ ਉਹ ਹਨ ਜਿਨ੍ਹਾਂ ਨੇ ਆਪਣਾ ਸੀਸ ਦੇ ਕੇ ਧਰਤੀ ਨੂੰ ਵਿਨਾਸ਼ ਹੋਣ ਤੋਂ ਬਚਾਇਆ ।

देहली भारत द्वार देहलीति न विश्रुता ।
देहं लीनं यतस्तेत्र देहलीत्युदिता तत: ॥[2]

ਅਰਥਾਤ ਦੇਹਲੀ ਭਾਰਤ ਦੇ ਦੁਆਰ ਦੀ ਦੇਹਲੀ ਹੋਣ ਦੇ ਕਾਰਨ ਦੇਹਲੀ ਨਹੀਂ ਹੈ ਬਲਕਿ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਦੇਹ ਦੇ ਇਥੇ ਲੀਨ ਹੋਣ ਦੇ ਕਾਰਨ ਦੇਹਲੀ ਹੈ ।

**ਜਪੁਜੀਸ਼ਤਕਮ੍**

ਸ੍ਰੀ ਸੂਰਯ ਪ੍ਰਕਾਸ਼ ਸ਼ਰਮਾ ਸ਼ਾਸਤ੍ਰੀ ਦੁਆਰਾ ਰਚਿਤ "ਜਪੁਜੀਸ਼ਤਕਮ੍" ਇਕ ਸਤੋਤ੍ਰਕਾਵਿ ਹੈ । ਕਵੀ ਨੇ ਇਸ ਰਚਨਾ ਨੂੰ ਸਰਵੋਦਯਾ ਪ੍ਰੈਸ ਮੇਰਠ ਤੋਂ ਛਪਵਾ ਕੇ 1976 ਵਿਚ ਆਪ ਪ੍ਰਕਾਸ਼ਿਤ ਕੀਤਾ ਸੀ । ਇਸਦੀ ਵਿਸ਼ਾ-ਵਸਤੂ ਜਪੁਜੀ ਸਾਹਿਬ ਦੀ ਭਾਵ ਭੂਮੀ ਤੇ ਆਧਾਰਿਤ ਹੈ । ਕਵੀ ਨੇ ਆਪ ਇਸ ਰਚਨਾ ਨੂੰ ਭਗਤੀ ਰਸ ਦੀਆਂ ਸੌ ਤਰੰਗਾਂ ਨਾਲ ਭਰਿਆ, ਭਗਤਾਂ ਦੁਆਰਾ ਵਾਰ ਵਾਰ ਪੀਤੇ ਜਾਣ ਵਾਲਾ ਦੈਵੀ ਕੁੰਭ ਕਿਹਾ ਹੈ । ਇਸ ਵਿਚ ਸਚਿਦਾਨੰਦਘਣ, ਨਿਰਾਕਾਰ, ਅਜਨਮਾ ਬ੍ਰਹਮ ਦੇ ਸਰੂਪ ਦਾ ਵਰਨਣ ਹੈ । ਇਸ ਰਚਨਾ ਵਿਚ ਬ੍ਰਹਮ ਦੀ ਮਹਿਮਾ ਦਾ ਬਹੁਤ ਹੀ ਸ਼ਾਨਦਾਰ ਵਰਨਣ ਹੋਇਆ ਹੈ ।

**ਸ੍ਰੀ ਗੁਰੂ ਨਾਨਕ ਦੇਵ ਗੀਤਾ**

ਨਾਭਾ ਦੇ ਆਚਾਰੀਆ ਸ਼ੁਕਦੇਵ ਮੁਨੀ ਦੁਆਰਾ ਰਚੀ 'ਸ੍ਰੀ ਗੁਰੂ ਨਾਨਕ ਦੇਵ ਗੀਤਾ' ਅਠੱਤੀ ਸੋਪਾਨਾਂ ਵਿਚ ਵੰਡੀ ਦੋ ਸੌ ਚਾਲੀ ਸਲੋਕਾਂ ਵਾਲੀ ਕਾਵਿ ਰਚਨਾ ਹੈ । ਇਹ ਰਚਨਾ ਦਿਵਜੋਤੀ ਪੱਤ੍ਰਿਕਾ ਦੇ ਅੰਕਾਂ ਵਿਚ 1979 ਵਿਚ ਲੜੀਵਾਰ ਪ੍ਰਕਾਸ਼ਿਤ ਹੋਈ ਸੀ । ਬਾਅਦ ਵਿਚ ਇਹੋ ਰਚਨਾ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪਬਲੀਕੇਸ਼ਨ ਬੀਊਰੋ ਦੁਆਰਾ "ਜਪੁਜੀ ਸਾਹਿਬ" ਨਾਮ ਨਾਲ ਪੁਸਤਕ ਦੇ ਰੂਪ ਵਿਚ ਵੀ ਪ੍ਰਕਾਸ਼ਿਤ ਹੋ ਚੁੱਕੀ ਹੈ ।

**ਸ੍ਰੀ ਗੁਰੂ ਨਾਨਕ ਦੇਵ ਚਰਿਤਮ੍**

ਪੰਡਿਤ ਵਿਸ਼ਨੂੰ ਦੱਤ ਸ਼ਰਮਾ ਦੁਆਰਾ ਰਚਿਤ ਸਤਾਰਾਂ ਸਰਗਾਂ ਦਾ ਮਹਾਂਕਾਵਿ 'ਸ੍ਰੀ ਗੁਰੂ ਨਾਨਕ ਦੇਵ ਚਰਿਤਮ੍' ਇਕ ਉੱਚ ਕੋਟੀ ਦੀ ਰਚਨਾ ਹੈ । ਇਸ ਦਾ ਪ੍ਰਕਾਸ਼ਨ

---

1. ਸ੍ਰੀ ਗੁਰੂ ਤੇਗ਼ ਬਹਾਦੁਰ:, 7
2. ਉਹੀ, 33.

ਸ੍ਰੀ ਵਿਸ਼ਵਨਾਥ ਪ੍ਰਕਾਸ਼ਨ, ਮੇਰਠ ਤੋਂ ਈ. ਸੰਨ 1982 ਵਿਚ ਹੋਇਆ। ਇਸ ਮਹਾਂਕਾਵਿ ਵਿਚ ਪੰਡਿਤ ਵਿਸ਼ਨੂੰ ਦੱਤ ਸ਼ਰਮਾ ਨੇ ਆਦਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਅਤੇ ਸਿੱਧਾਂਤਾਂ ਦਾ ਵਰਨਣ ਕੀਤਾ ਹੈ। ਕਵੀ ਨੂੰ ਅਸ਼ੀਰਵਾਦ ਦਿੰਦੇ ਹੋਏ ਸ੍ਰੀ ਪ੍ਰਭੂਦੱਤ ਸਵਾਮੀ ਨੇ ਮਹਾਂਕਾਵਿ ਦੀ ਭੂਮਿਕਾ ਵਿਚ ਲਿਖਿਆ ਹੈ ਕਿ ਸੁਰਾਪਾਨ ਪਰਵਿਰਤੀ ਦੇ ਵਿਰੋਧ ਲਈ, ਹਿੰਦੂ ਅਤੇ ਮੁਸਲਮਾਨਾਂ ਵਿਚ ਏਕਤਾ ਉਤਪੰਨ ਕਰਨ ਲਈ, ਸਾਧੂ ਸੰਨਿਆਸੀਆਂ ਵਿਚ ਭਿਖਿਆ ਵਿਰਤੀ ਦੂਰ ਕਰਨ ਲਈ ਅਤੇ ਇਸੇ ਪ੍ਰਕਾਰ ਦੀਆਂ ਹੋਰ ਵੀ ਮੌਜੂਦਾ ਸਮੱਸਿਆਵਾਂ ਦੇ ਸਮਾਧਾਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਜੋ ਅੰਮ੍ਰਿਤਮਈ ਉਪਦੇਸ਼ ਸੂਕਤੀਆ ਕਵੀ ਨੇ ਰਚੀਆਂ ਹਨ ਉਨ੍ਹਾਂ ਦੀ ਪਰਸੰਗਿਕਤਾ ਸਭ ਤੋਂ ਵਧੇਰੇ ਅੱਜ ਹੈ।

## ਸ੍ਰੀ ਗੁਰੂ ਨਾਨਕ ਚਰਿਤਮ੍

'ਸ੍ਰੀ ਗੁਰੂ ਨਾਨਕ ਚਰਿਤਮ੍' ਸ੍ਰੀ ਸੁਦਰਸ਼ਨ ਸ਼ਰਮਾ ਦੁਆਰਾ ਛੇ ਸਰਗਾਂ ਵਿਚ ਰਚਿਤ ਖੰਡ ਕਾਵਿ ਹੈ। ਇਸ ਦਾ ਪ੍ਰਕਾਸ਼ਨ ਸੰਸਕ੍ਰਿਤ ਦੀ ਤ੍ਰੈਮਾਸਿਕ ਪੱਤ੍ਰਿਕਾ ਵਿਸ਼ਵਸੰਸਕ੍ਰਿਤਮ ਦੇ ਜੂਨ 82; ਸਤੰਬਰ 82, ਜੂਨ 83, ਸਤੰਤਰ-ਦਸੰਬਰ 85 ਅਤੇ ਜੂਨ 86 ਅੰਕਾਂ ਵਿਚ ਲੜੀਵਾਰ ਹੋਇਆ ਹੈ। ਇਸ ਕਾਵਿ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਿਤ੍ਰ ਨੂੰ ਇਕ ਅੰਸ਼ਅਵਤਾਰ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ।

## ਸ੍ਰੀ ਗੁਰੂ ਰਵਿਦਾਸ ਸ਼ਤਕਮ੍

ਸ੍ਰੀ ਗੁਰੂ ਰਵਿਦਾਸ ਦੀ ਗਿਣਤੀ ਭਾਵੇਂ ਦਸ ਗੁਰੂਆਂ ਵਿਚ ਤਾਂ ਨਹੀਂ ਹੈ ਪ੍ਰੰਤੂ ਇਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੋਣ ਕਾਰਨ ਇਨ੍ਹਾਂ ਦੀ ਮਹਿਮਾ ਦਾ ਵਰਨਣ ਕਰਨ ਵਾਲੇ ਕਾਵਿ ਦੀ ਚਰਚਾ ਕਰਨਾ ਵੀ ਜ਼ਰੂਰੀ ਹੈ।

'ਸ੍ਰੀ ਗੁਰੂ ਰਵਿਦਾਸ' ਇਕ ਸੌ ਛੇ ਸਲੋਕਾਂ ਵਿਚ ਰਚਿਤ ਖੰਡ ਕਾਵਿ ਹੈ। ਇਸ ਕਾਵਿ ਦੇ ਰਚਨਾਹਾਰ ਸੰਸਕ੍ਰਿਤ ਦੇ ਮਹਾਂ ਵਿਦਵਾਨ ਮਹਾਂਕਵੀ ਡਾ. ਸ਼ਿਵ ਪ੍ਰਸਾਦ ਭਾਰਦਵਾਜ ਹਨ। ਇਸ ਰਚਨਾ ਦਾ ਪ੍ਰਕਾਸ਼ਨ ਸ੍ਰੀ ਧਰਮ ਸਿੰਘ ਚੰਦਰ, ਮੰਤਰੀ ਸ੍ਰੀ ਗੁਰੂ ਰਵਿਦਾਸ ਸੰਸਥਾਨ, 1178/22 ਬੀ, ਚੰਡੀਗੜ੍ਹ ਨੇ 1984 ਵਿਚ ਕੀਤਾ। ਅਨੇਕ ਗ੍ਰੰਥਾਂ ਦੇ ਲੇਖਕ ਡਾ. ਸ਼ਿਵਪ੍ਰਸ਼ਾਦ ਭਾਰਦਵਾਜ ਦੀ ਸਭ ਤੋਂ ਮਹੱਤਵਪੂਰਨ ਰਚਨਾ ਬੱਤੀ ਸਰਗਾਂ ਵਿਚ ਨਿਬੱਧ ਅਤਿਅੰਤ ਉੱਚ ਕੋਟੀ ਦਾ ਮਹਾਂਕਾਵਿ ਲੌਹਪੁਰਸ਼ਾਵਦਾਨਮ੍ ਹੈ।

'ਸ੍ਰੀ ਗੁਰੂ ਰਵਿਦਾਸ ਸ਼ਤਕਮ੍' ਖੰਡ ਕਾਵਿ ਦੀ ਕਥਾ ਵਸਤੂ ਸ੍ਰੀ ਗੁਰੂ ਰਵਿਦਾਸ ਜੀ ਦੇ ਜੀਵਨ ਅਤੇ ਉਨ੍ਹਾਂ ਦੇ ਦਰਸ਼ਨ ਤੇ ਆਧਾਰਿਤ ਹੈ। ਸ੍ਰੀ ਗੁਰੂ ਰਵਿਦਾਸ ਜੀ ਦੀ ਜੀਵਨ ਕਥਾ ਦਾ ਵਰਨਣ ਕਰਦੇ ਹੋਏ ਕਵੀ ਨੇ ਤਤਕਾਲੀਨ ਸਮਾਜਿਕ, ਸਭਿਆਚਾਰਕ ਅਤੇ ਧਾਰਮਿਕ ਹਾਲਤਾਂ ਤੇ ਵੀ ਰੋਸ਼ਨੀ ਪਾਈ ਹੈ।

ਇਸ ਖੰਡ-ਕਾਵਿ ਦੇ ਨਾਇਕ ਸ੍ਰੀ ਗੁਰੂ ਰਵਿਦਾਸ ਜੀ ਹਨ। ਭਾਵੇਂ ਇਹ ਜਾਤੀ ਤੋਂ ਬ੍ਰਾਹਮਣ ਨਹੀਂ ਹਨ ਤਾਂ ਵੀ ਕਰਮਯੋਗ ਨਾਲ ਯੁਕਤ ਜੀਵਨ, ਗੁਰੂਤਵ ਅਤੇ ਗਿਆਨ ਦੀ

ਗਰਿਮਾ ਦੇ ਕਾਰਨ ਧੀਰਪ੍ਰਸ਼ਾਂਤ ਨਾਇਕ ਹਨ। ਇਹ ਸੱਚੇ ਕਰਮਯੋਗੀ ਹਨ। ਆਪਣੀ ਰੋਜ਼ੀ ਰੋਟੀ ਕਮਾਉਣ ਲਈ ਜੁੱਤੀਆਂ ਬਣਾਉਣ ਦਾ ਧੰਦਾ ਕਰਦੇ ਹਨ। ਉਹ ਰਾਗ-ਦਵੇਸ਼, ਹਰਖ-ਸੋਗ ਆਦਿ ਦਵੰਦਾਂ ਤੋਂ ਉੱਤੇ ਹਨ। ਉਹ ਦੂਸਰਿਆਂ ਦੁਆਰਾ ਦਿੱਤੇ ਗਏ ਅੰਨ ਤੇ ਨਿਰਭਰ ਨਹੀਂ ਰਹਿਣਾ ਚਾਹੁੰਦੇ ਸਨ, ਇਸ ਲਈ ਉਨ੍ਹਾਂ ਨੇ ਭਗਵਾਨ ਦੀ ਭਗਤੀ ਵਿਚ ਲੀਨ ਰਹਿੰਦੇ ਹੋਏ ਵੀ ਆਪਣਾ ਧੰਦਾ ਨਹੀਂ ਛੱਡਿਆ। ਉਹ ਨਿਰੰਤਰ ਆਪਣੇ ਕੰਮ ਵਿਚ ਲੱਗੇ ਰਹਿੰਦੇ ਸਨ ਪ੍ਰੰਤੂ ਉਸ ਵਿਚ ਕਦੇ ਲਿਪਤ ਨਹੀਂ ਸਨ ਹੁੰਦੇ। ਵਿਵਸਾਏ ਦੇ ਬਾਰੇ ਵਿਚ ਉਨ੍ਹਾਂ ਦੇ ਵਿਚਾਰ ਬਹੁਤ ਸਪਸ਼ਟ ਹਨ। ਉਨ੍ਹਾਂ ਦੇ ਵਿਚਾਰ ਧਨ ਦੇ ਵਾਧੇ ਲਈ ਕੀਤਾ ਗਿਆ ਕੋਈ ਵੀ ਕਿੱਤਾ ਧਰਮ ਵਿਰੁੱਧ ਨਹੀਂ ਹੁੰਦਾ। ਧਰਮ ਅਤੇ ਅਰਥ ਦੋਵੇਂ ਹੀ ਸਹਿਯੋਗੀ ਬਣਕੇ ਉਸ ਕਰਮਯੋਗੀ ਦੀ ਭਗਵਾਨ ਪ੍ਰਤੀ ਭਗਤੀ ਨੂੰ ਹੋਰ ਵੀ ਵਧਾਉਂਦੇ ਸਨ। ਮਨ ਦੀ ਸ਼ੁੱਧਤਾ ਅਤੇ ਪਵਿਤਰਤਾ ਦੇ ਕਾਰਨ ਉਨ੍ਹਾਂ ਨੂੰ ਕਿਤੇ ਤੀਰਥ ਯਾਤਰਾਂ ਤੇ ਜਾਣ ਦੀ ਲੋੜ ਨਹੀਂ ਸੀ। ਲੋਕ ਜਿਸ ਗੰਗਾ ਵਿਚ ਇਸ਼ਨਾਨ ਕਰਨ ਜਾਇਆ ਕਰਦੇ ਸਨ ਉਹ ਗੰਗਾ ਉਨ੍ਹਾਂ ਦੀ ਕਠੌਤੀ ਵਿਚ ਰਹਿੰਦੀ ਸੀ। ਉਹ ਗਿਆਨ ਦੇ ਚਲਦੇ ਫਿਰਦੇ ਦੀਪਕ ਬਣ ਗਏ ਸਨ। ਉਹ ਵੱਡੇ ਤੋਂ ਵੱਡੇ ਸੰਕਟ ਜਾਂ ਵਿਘਨ ਤੋਂ ਕਦੇ ਵਿਚਲਿਤ ਨਹੀਂ ਸਨ ਹੁੰਦੇ। ਉਨ੍ਹਾਂ ਨੇ ਆਪਣੇ ਉਪਦੇਸ਼ਾਂ ਨਾਲ ਸਮਾਜ ਨੂੰ ਇਕ ਨਵੀਂ ਦਿਸ਼ਾ ਦਿੱਤੀ। ਇਨ੍ਹਾਂ ਸਭ ਗੁਣਾਂ ਨਾਲ ਯੁਕਤ ਹੋਣ ਕਾਰਨ ਸ੍ਰੀ ਰਵਿਦਾਸ ਜੀ ਇਸ ਖੰਡ-ਕਾਵਿ ਦੇ ਧੀਰਪ੍ਰਸ਼ਾਂਤ ਨਾਇਕ ਹਨ। ਸ੍ਰੀ ਗੁਰੂ ਰਵਿਦਾਸ ਜੀ ਦੇ ਪੂਰਨ ਉਪਦੇਸ਼ ਨੂੰ ਹੇਠਾਂ ਲਿਖੇ ਇਕ ਸਲੋਕ ਵਿਚ ਸਮੋਇਆ ਗਿਆ ਹੈ :

सत्यं ज्ञानमनन्तमद्वयमजं शुद्धं परं निर्गुणं
सर्वंव्यापकमन्तरात्मनिलयं सच्चित्सुखैकात्मकम् ।
ओंकारं रसने मनश्च चरणे पाणी स्वकर्मण्यथो
विन्यस्यैव समाहितो ऽन्तरजपाजापं सुधीराचरेत् ॥[1]

ਅਰਥਾਤ ਜੋ ਇਕ ਮਾਤਰ ਸੱਤ ਹੈ, ਜੋ ਆਪ ਗਿਆਨ ਸਰੂਪ ਹੈ, ਜਿਸਦਾ ਅੰਤ ਨਹੀਂ ਹੁੰਦਾ, ਜੋ ਇਕ ਹੀ ਹੈ, ਜੋ ਅਜਨਮਾ ਹੈ, ਸਭ ਤੋਂ ਵੱਡਾ ਹੈ, ਸਭ ਪ੍ਰਕਾਰ ਦੇ ਗੁਣਾਂ ਤੋਂ ਬਾਹਰ ਹੈ, ਕਣ ਕਣ ਵਿਚ ਵਿਆਪਕ ਹੈ, ਜੋ ਸਭ ਦੀ ਅੰਤਰ ਆਤਮਾ ਵਿਚ ਨਿਵਾਸ ਕਰਦਾ ਹੈ, ਜੋ ਸਦਾ ਵਿਦਵਾਨ ਰਹਿੰਦਾ ਹੈ, ਜੋ ਚੇਤੰਨ ਰੂਪ ਅਤੇ ਆਨੰਦਘਣ ਹੈ, ਉਸ ਪ੍ਰਭੂ ਦੇ ਵਾਚਕ ਓਂਕਾਰ ਦਾ ਇਕਾਗਰ ਚਿੱਤ ਨਾਲ ਅਜਪਾ ਜਾਪ ਕਰੋ।

## ਸ੍ਰੀ ਗੁਰੂ ਨਾਨਕ ਦੇਵ ਸੰਸਤਵਨਮ੍

ਇਕੱਤੀ ਸਲੋਕਾਂ ਵਾਲੀ ਇਸ ਰਚਨਾ ਦੇ ਲੇਖਕ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸੰਸਕ੍ਰਿਤ ਵਿਭਾਗ ਦੇ ਰੀਡਰ ਡਾ. ਇੰਦਰਮੋਹਨ ਸਿੰਘ ਹਨ। ਇਸ ਰਚਨਾ ਵਿਚ ਸ੍ਰੀ ਗੁਰੂ

1. ਸ੍ਰੀ ਗੁਰੂ ਰਵਿਦਾਸ ਸ਼ਤਕਮ੍, 101.

ਨਾਨਕ ਦੇਵ ਜੀ ਦੀ ਉਸਤਤ ਕੀਤੀ ਗਈ ਹੈ। ਰਚਨਾ ਉੱਤੇ ਪ੍ਰਕਾਸ਼ਨ ਵਰ੍ਹ ਨਹੀਂ ਦਿੱਤਾ ਗਿਆ।

## ਸ੍ਰੀ ਗੁਰੂ ਨਾਨਕ ਨਤੀਸਤੋਤ੍ਰਮ੍

ਡਾ. ਸ਼ਿਆਮ ਦੇਵ ਪਰਾਸਰ ਦੁਆਰਾ ਰਚਿਤ ਇਹ ਸਤੋਤ੍ਰ ਕ੍ਰਿਤ 'ਵਿਸ਼ਵਸਸਕ੍ਰਿਤਮ੍' ਤ੍ਰੈਮਾਸਿਕ ਪੱਤ੍ਰਿਕਾ ਦੇ ਦਸੰਬਰ, 91 ਦੇ ਅੰਕ ਵਿਚ ਪ੍ਰਕਾਸ਼ਿਤ ਹੋਈ। ਨੌਂ ਸਲੋਕਾਂ ਦੀ ਇਹ ਰਚਨਾ ਭਗਤੀਭਾਵ, ਭਾਸ਼ਾ ਅਤੇ ਕਾਵਿ-ਕੌਸਲ ਹਰ ਦ੍ਰਿਸ਼ਟੀ ਤੋਂ ਉੱਚ ਕੋਟੀ ਦੀ ਹੈ। ਇਸ ਰਚਨਾ ਦਾ ਇਕ ਸਲੋਕ ਇਥੇ ਪੇਸ਼ ਹੈ:

सदा शुद्धे बुद्धे परमविमले स्वात्मवपुषि
सुखाब्धौ मग्नो ऽहं विगतविषयो यस्य कृपया।
गताभेदग्रन्थिस्त्रिविधमपि कर्माणि विगतम्
सदा वन्दे वेदिं परमसुखदं नानक गुरुम्॥[1]

ਅਰਥਾਤ ਜਿਸ ਦੀ ਕ੍ਰਿਪਾ ਨਾਲ ਮੈਂ ਵਿਸ਼ੇਵਾਸ਼ਨਾ ਤੋਂ ਰਹਿਤ ਹੋ ਕੇ ਸਦਾ ਸ਼ੁਧ, ਬੁੱਧ, ਪਰਮ ਬਿਮਲ, ਸੁਖਸਾਗਰ ਪਰਮਾਤਮਾ ਵਿਚ ਮਗਨ ਰਹਿੰਦਾ ਹਾਂ, ਭੇਦ ਗ੍ਰੰਥੀ ਨਸ਼ਟ ਹੋ ਗਈ ਹੈ; ਪ੍ਰਾਰਬਧ, ਸੰਚਿਤ ਅਤੇ ਕ੍ਰਿਆਮਾਨ ਤਿੰਨ ਪ੍ਰਕਾਰ ਦੇ ਕਰਮ ਵੀ ਫਲ ਦੇਣ ਦੀ ਸਥਿਤੀ ਵਿਚ ਨਹੀਂ ਰਹੇ ਹਨ, ਐਸੇ ਪਰਮ ਸੁਖ ਦੇਣ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮੈਂ ਸਦਾ ਨਮਸਕਾਰ ਕਰਦਾ ਹਾਂ।

## ਸ੍ਰੀ ਗੁਰੂ ਨਾਨਕ ਯੋਗੀਰਾਜਾ ਅਸ਼ਟਕਮ੍

ਡਾ. ਸ਼ਿਆਮ ਦੇਵ ਪਰਾਸ਼ਰ ਦੀ ਇਹ ਰਚਨਾ ਵਿਸ਼ਵ ਸੰਸਕ੍ਰਿਤਮ੍ ਪੱਤ੍ਰਿਕਾ ਦੇ ਮਾਰਚ, 92 ਦੇ ਅੰਕ ਵਿਚ ਪ੍ਰਕਾਸ਼ਿਤ ਹੋਈ। ਉੱਚ ਕੋਟੀ ਦੇ ਅੱਠ ਸਲੋਕਾਂ ਵਾਲੀ ਇਸ ਰਚਨਾ ਵਿਚ ਡਾ. ਪਰਾਸ਼ਰ ਦੀ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਤੀ ਡੂੰਘੀ ਸ਼ਰਧਾ ਦਾ ਪਰਗਟਾਅ ਹੋਇਆ ਹੈ।

## ਸ੍ਰੀ ਗੁਰੂ ਨਾਨਕ ਪੰਚਕਮ੍

ਡਾ. ਸ਼ਿਆਮ ਦੇਵ ਪਰਾਸ਼ਰ ਦੀ ਇਹ ਰਚਨਾ ਵੀ 'ਵਿਸ਼ਵ ਸੰਸਕ੍ਰਿਤਮ੍' ਪੱਤ੍ਰਿਕਾ ਦੇ ਮਾਰਚ, 92 ਦੇ ਅੰਕ ਵਿਚ ਹੀ ਪ੍ਰਕਾਸ਼ਿਤ ਹੋਈ ਸੀ। ਇਹ ਵੀ ਇਕ ਉੱਚ ਕੋਟੀ ਦੀ ਰਚਨਾ ਹੈ।

ਅਸਲ ਵਿਚ ਡਾ. ਸ਼ਿਆਮ ਦੇਵ ਪਰਾਸ਼ਰ ਦੁਆਰਾ ਰਚਿਤ ਉਪਰੋਕਤ ਤਿੰਨ ਰਚਨਾਵਾਂ ਵਿਚ ਡੂੰਘੇ ਭਗਤੀ ਭਾਵ ਦੀ ਅਖੰਡ ਧਾਰਾ ਪ੍ਰਵਾਹਿਤ ਹੋ ਰਹੀ ਹੈ। ਦਿਲਾਂ ਨੂੰ ਛੋਹ ਲੈਣ ਵਾਲੇ, ਗਾਏ ਜਾਣ ਵਾਲੇ ਯੋਗ ਛੰਦਾਂ ਵਿਚ ਰਚੀਆਂ ਹੋਈਆਂ ਇਹ ਸਤੋਤ੍ਰ-ਕ੍ਰਿਤੀਆਂ ਅਜਿਹੀਆਂ ਹਨ ਜਿਨ੍ਹਾਂ ਦਾ ਜਪੁਜੀ ਸਾਹਿਬ ਵਾਂਗ ਹਰ ਰੋਜ਼ ਪਾਠ ਕੀਤਾ ਜਾ

---

1. ਗੁਰੂ ਨਾਨਕ ਨਤੀਸਤੋਤ੍ਰਮ੍

ਸਕਦਾ ਹੈ ।

**ਸ੍ਰੀ ਨਾਨਕੰ ਭਜੇ ਮੁਦਾ**

ਅੱਠ ਸਲੋਕਾਂ ਦੀ ਇਹ ਰਚਨਾ 'ਵਿਸ਼ਵ ਸੰਸਕ੍ਰਿਤਮ੍' ਪੱਤ੍ਰਿਕਾ ਦੇ ਮਾਰਚ, 1993 ਦੇ ਅੰਕ ਵਿਚ ਪ੍ਰਕਾਸ਼ਿਤ ਹੋਈ । ਇਸਦੇ ਲੇਖਕ ਗੁਰੂ ਨਾਨਕ ਦੇਵ ਵਿਸ਼ਵ ਵਿਦਿਆਲਾ ਅੰਮ੍ਰਿਤਸਰ ਦੇ ਸੰਸਕ੍ਰਿਤ ਵਿਭਾਗ ਦੇ ਪ੍ਰੋ. ਸ੍ਰੀ ਸ਼ੁਕਦੇਵ ਸ਼ਰਮਾ ਹਨ । ਇਸ ਰਚਨਾ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤ ਕੀਤੀ ਗਈ ਹੈ ।

**ਭਜੇ ਸ੍ਰੀ ਨਾਨਕੰ ਮੁਦਾ**

ਨੌਂ ਸਲੋਕਾਂ ਦੀ ਇਹ ਰਚਨਾ ਵੀ ਅੰਮ੍ਰਿਤਸਰ ਦੇ ਸ੍ਰੀ ਸ਼ੁਕਦੇਵ ਸ਼ਰਮਾ ਦੀ ਹੈ । ਇਸ ਰਚਨਾ ਦਾ ਪ੍ਰਕਾਸ਼ਨ 'ਵਿਸ਼ਵ ਸੰਸਕ੍ਰਿਤਮ੍' ਪੱਤ੍ਰਿਕਾ ਦੇ ਸਤੰਬਰ, 93 ਦੇ ਅੰਕ ਵਿਚ ਹੋਇਆ । ਇਸ ਵਿਚ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤ ਕੀਤੀ ਗਈ ਹੈ ।

**ਚੰਡੀ ਦੀ ਵਾਰ**

ਵਿਸ਼ਵੇਸ਼ਵਰਾਨੰਦ ਵਿਸ਼ਵ ਬੰਧੂ ਭਾਰਤ ਭਾਰਤੀ ਅਨੁਸ਼ੀਲਨ ਸੰਸਥਾਨ ਹੁਸ਼ਿਆਰਪੁਰ ਵਿਚ ਪ੍ਰਾਧਿਆਪਕ ਡਾ. ਜਗਦੀਸ਼ ਪ੍ਰਸਾਦ ਸੇਮਵਾਲ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਚਿਤ ਚੰਡੀ ਦੀ ਵਾਰ ਦਾ ਸੰਸਕ੍ਰਿਤ ਵਿਚ ਅਨੁਵਾਦ ਕੀਤਾ ਹੈ । ਮੈਂ ਇਹ ਰਚਨਾ ਅਪ੍ਰਕਾਸ਼ਿਤ ਰੂਪ ਵਿਚ ਦੇਖੀ ਹੈ ।

**ਨਾਨਕ ਸਪਾਦਸ਼ਤਕਮ੍**

ਇਹ ਰਚਨਾ ਗੌਰਮਿੰਟ ਸੰਸਕ੍ਰਿਤ ਕਾਲਜ ਨਾਭਾ ਦੇ ਭੂਤਪੂਰਵ ਪ੍ਰਧਾਨ ਆਚਾਰੀਆ ਸ੍ਰੀ ਸੁਕਦੇਵ ਮੁਨੀ ਦੀ ਹੈ । ਇਹ ਵੀ ਅਜੇ ਅਪ੍ਰਕਾਸ਼ਿਤ ਹੀ ਹੈ ।

ਇਸ ਤਰ੍ਹਾਂ ਸੰਸਕ੍ਰਿਤ ਕਾਵਿ ਵਿਚ ਸਾਡੇ ਗੁਰੂਆਂ ਦੀ ਮਹਿਮਾ ਦਾ ਬਹੁਤ ਹੀ ਸ਼ਾਨਦਾਰ ਵਰਨਣ ਹੋਇਆ ਹੈ । ਸੰਸਕ੍ਰਿਤ ਕਵੀਆਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਗੁਰੂਆਂ ਦੇ ਪ੍ਰਤੀ ਭਗਤੀ ਭਾਵ ਨਾਲ ਓਤਪ੍ਰੋਤ ਹੋ ਕੇ ਮਹਾਂਕਾਵਿ, ਖੰਡ ਕਾਵਿ ਅਤੇ ਪਰਕੀਰਣ ਸਭ ਪ੍ਰਕਾਰ ਦੀਆਂ ਕਾਵਿ ਕ੍ਰਿਤੀਆਂ ਦਾ ਸਿਰਜਨ ਕੀਤਾ ਹੈ ।

ਕਾਵਿ ਤੋਂ ਬਿਨਾਂ ਸੰਸਕ੍ਰਿਤ ਸਾਹਿਤ ਦੀਆਂ ਹੋਰ ਵਿਧਾਵਾਂ ਵਿਚ ਵੀ ਸਿੱਖ ਗੁਰੂ ਸਾਹਿਬਾਨ ਦੀ ਮਹਿਮਾ ਨਾਲ ਸਬੰਧਤ ਰਚਨਾਵਾਂ ਉਪਲਬਧ ਹੁੰਦੀਆਂ ਹਨ । ਉਦਾਹਰਣ ਦੇ ਰੂਪ ਵਿਚ ਸ੍ਰੀ ਧਰ ਭਾਸਕਰ ਵਰਣੇਕਰ ਦੁਆਰਾ ਗੱਦ ਵਿਚ ਰਚਿਤ 'ਸ੍ਰੀ ਸ਼ੀਖਗੁਰੂਚਰਿਤਾਮ੍ਰਿਤਮ੍' ਕ੍ਰਿਤ ਵਿਚ ਸਿੱਖ ਗੁਰੂਆਂ ਦੇ ਚਰਿੱਤਰ ਦੀ ਮਹਿਮਾ ਦਾ ਵਰਨਣ ਹੈ ।

ਇਸ ਪ੍ਰਕਾਰ ਪਿਛਲੇ ਚਾਰ ਸੌ ਸਾਲਾਂ ਵਿਚ ਸੰਸਕ੍ਰਿਤ ਕਾਵਿ ਵਿਚ ਸਿੱਖ ਵਿਚਾਰਧਾਰਾ ਅਤੇ ਸਿੱਖ ਗੁਰੂ ਸਾਹਿਬਾਨ ਦੀ ਮਹਿਮਾ ਨੂੰ ਲੈ ਕੇ ਕਾਫ਼ੀ ਮਾਤਰਾ ਵਿਚ ਰਚਨਾਵਾਂ ਦੀ ਸਿਰਜਨਾ ਹੁੰਦੀ ਰਹੀ ਹੈ ।



ਟ੍ਰੈਕਟ ਨੰ: 475 ਹੇਠ ਲਿਖਿਆਂ ਦੇ ਸਹਿਯੋਗ ਨਾਲ ਛਾਪਿਆ ਗਿਆ।

1. ਸ੍ਰੀ ਗੁਰੂ ਸਿੰਘ ਸਭਾ, ਪਟਿਆਲਾ।
2. ਸ. ਨਰਿੰਦਰ ਸਿੰਘ, ਨਿਰਮਲ ਵਿਹਾਰ, ਨਵੀਂ ਦਿੱਲੀ।
3. ਸ. ਜੁਗਿੰਦਰ ਸਿੰਘ, ਸਰਦਾਰਨੀ ਹਰਜੀਤ ਕੌਰ, ਬੂਟਾ ਸਿੰਘ ਵਾਲਾ, ਪਟਿਆਲਾ।
4. ਸ. ਗੁਰਚਰਨ ਸਿੰਘ ਜੌਲੀ, ਮਹੀਮ, ਬੰਬਈ।
5. ਸ. ਸੁਰਿੰਦਰ ਪਾਲ ਸਿੰਘ ਸੋਨੀ ਅਤੇ ਸਰਦਾਰਨੀ ਕਿਰਨ ਕੌਰ ਨਵੀਂ ਦਿੱਲੀ।

## ਚੰਦਿਆਂ ਦਾ ਵੇਰਵਾ

**ਭਾਰਤ**

| | |
|---|---|
| ਸਾਲਾਨਾ | 35/- |
| ਜੀਵਨ ਪ੍ਰਯੰਤ | 350/- |

**ਵਿਦੇਸ਼**

| | |
|---|---|
| ਜੀਵਨਪ੍ਰਯੰਤ | 1000/- |